ਮੁੱਲ 35/-



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 102 ਸਾਲ 9 6 ਜੂਨ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਸਿੱਖ ਕੌਮ ਦਾ ਇਤਿਹਾਸ

ਸਿੱਖ ਕੌਮ ਦਾ ਇਤਿਹਾਸ
ਦੁਨੀਆ ਦੇ ਅਨੇਕਾਂ ਧਰਮਾਂ ਤੋਂ
ਬਹੁਤ ਹੀ ਖਾਸਮ ਖਾਸ
ਜਿਸ ਦਾ
ਲਹੂ ਨਾਲ ਲਿਖਿਆ ਹੋਇਆ
ਇਕ ਇਕ ਬਾਬ
ਕਿਵੇਂ ਟਾਕਰਾ ਕੀਤਾ ਜ਼ੁਲਮ ਦਾ
ਪਰ ਈਨ ਨਹੀਂ ਮੰਨੀ
ਦੱਸਦਾ ਇਹ ਸਾਨੂੰ
ਕੁਰਬਾਨੀਆਂ ਕਿੰਨ੍ਹੀਆਂ ਸੀ
ਲਾ ਜਵਾਬ
ਸੋ ਸਾਨੂੰ ਰੱਖਣੀਆਂ ਪੈਣਗੀਆਂ
ਸਦਾ ਹੀ ਯਾਦ।
ਸਾਡੀ ਇਹੀ ਅਗਵਾਈ ਕਰ ਰਹੀਆਂ ਨੇ
ਅਤੇ ਕਰਦੀਆਂ ਰਹਿਣਗੀਆਂ
ਕਿ ਕਿਵੇਂ ਕਿਵੇਂ ਸਹਾਦਤਾਂ ਲਈ ਜੁਝਦੇ ਰਹੇ
ਅਨੇਕਾਂ ਸਿੰਘਾਂ-ਸਿੰਘਣੀਆਂ
ਯੁੱਗਾਂ ਯੁੱਗਾਂ ਤੀਕ
ਇਹੀ ਬਾਤਾਂ ਪੈਂਦੀਆਂ ਰਹਿਣਗੀਆਂ
ਪੰਜਵੇਂ ਗੁਰਾਂ ਦੀ ਪਲੇਠੀ ਕੁਰਬਾਨੀ
ਨੌਵੇਂ ਗੁਰਾਂ ਦੀ ਦਿੱਲੀ ਚਾਂਦਨੀ ਚੌਕ ਵਾਲੀ,
ਸ਼ਹਾਦਤ ਲਾਸਾਨੀ
ਸਰਹਿੰਦ ਦੀ ਦੀਵਾਰ ਨਿਰੰਤਰ ਪੁਕਾਰ ਰਹੀ ਹੈ।
ਜ਼ੋਰਾਵਰ, ਫਤਿਹ ਸਿੰਘ ਦੀ ਬਹਾਦਰੀ ਦੀ ਦਾਸਤਾਂ
ਨੂੰ ਮਾਣ ਨਾਲ ਪ੍ਰਚਾਰ ਰਹੀ ਹੈ।
ਚਮਕੌਰ ਦੀ ਗੜ੍ਹੀ ਦੱਸਦੀ ਥੱਕਦੀ ਨਹੀਂ
ਅਜੀਤ, ਜੁਝਾਰ ਤੇ 40 ਸਿੰਘਾਂ ਦੀ ਬਹਾਦਰੀ
ਉਪਰੰਤ ਸ਼ਹੀਦੀ ਦੀ ਕਹਾਣੀ
ਵਾਰ-ਵਾਰ ਸੁਣਾਉਂਦੀ ਅੱਕਦੀ ਨਹੀਂ
ਬਾਬਾ ਬੰਦਾ ਸਿੰਘ ਬਹਾਦਰ, ਦੀ ਬਹਾਦਰੀ
ਦੇ ਸੋਹਲੇ ਗਾਏ ਜਾਂਦੇ ਨੇ।
ਮਨੀ ਸਿੰਘ, ਤਾਰੂ ਸਿੰਘ ਤੇ ਕਿਵੇਂ ਸਿੰਘ
ਚਰੱਖੜੀਆਂ ਦੇ ਦੰਦਿਆਂ 'ਚ ਅੜਾਏ ਜਾਂਦੇ ਨੇ
ਬੰਦ-ਬੰਦ ਕਟਵਾਏ ਜਾਂਦੇ ਨੇ।
ਆਦਿ ਸੁਣ-ਸੁਣ ਕੇ
ਭਾਵੁਕ ਹੋ ਜਾਂਦੇ ਨੇ
ਜੋਸ਼ ਆ ਜਾਂਦਾ ਏ
ਸੁੱਧ-ਬੁੱਧ ਖੋ ਜਾਂਦੇ ਨੇ
ਫਿਰ ਵੀ ਅਫਸੋਸ ਹੈ
ਸਿੱਖੀ ਦੇ ਵਾਰਸਾਂ ਪ੍ਰਤੀ ਰੋਸ ਹੈ।
ਕਿ ਉਹ ਇਸ ਗੌਰਵਮਈ ਇਤਿਹਾਸ ਤੋਂ ਅਣਜਾਨ ਨੇ
ਬਹੁਤ ਘੱਟ ਨੇ
ਜਿਨਾਂ ਨੂੰ ਇਸ 'ਤੇ ਮਾਣ ਹੈ
ਲੋੜ ਹੈ ਕੁਰਬਾਨੀਆਂ ਵਾਲੇ-
ਵਿਰਸੇ ਨੂੰ ਪੜ੍ਹੀਏ, ਵਿਚਾਰੀਏ, ਅਮਲ ਕਰੀਏ ਅਤੇ ਪ੍ਰਚਾਰੀਏ।
ਰਖੀਏ ਕੌਮ ਚੜ੍ਹਦੀ ਕਲਾ 'ਚ ਤੇ ਕੁਰਬਾਨੀਆਂ ਨੂੰ ਸਤਿਕਾਰੀਏ

*ਪ੍ਰਿੰ: ਨਸੀਬ ਸਿੰਘ 'ਸੇਵਕ'*

ਅੰਦਰ ਪੜ੍ਹੋ ਸੰਪਾਦਕੀ

ਸਮੇਂ ਦੀ ਅਹਿਮ ਲੋੜ ਹੈ ਕਿ ਲਹੂ ਨਾਲ ਲਿਖੇ ਹੋਏ, ਸਿੱਖੀ ਦੇ ਕੁਰਬਾਨੀਆਂ ਵਾਲੇ ਇਤਿਹਾਸ ਦੇ ਪੰਨਿਆਂ ਨੂੰ ਇਕ-ਇਕ ਕਰਕੇ ਫਰੋਲਿਆ ਜਾਵੇ-ਘੋਖਿਆ ਜਾਵੇ ਅਤੇ ਇੰਨ-ਬਿੰਨ ਅਮਲ ਕੀਤਾ ਜਾਵੇ......!

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/
ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com







## ਰੰਗਾੜਾ ਦੀਆਂ ਦੋ ਸੰਪਾਦਿਤ ਕਾਵਿ ਪੁਸਤਕਾਂ 'ਬਹੁਰੰਗ' ਅਤੇ 'ਕੈਨਵਸ' ਦਾ ਲੋਕ ਅਰਪਣ ਅਤੇ ਸਨਮਾਨ ਸਮਾਗਮ

ਕਵੀ ਮੰਚ ਮੋਹਾਲੀ ਵੱਲੋਂ ਸਾਹਿਤ ਕਲਾ ਸਭਿਆਚਾਰ ਮੰਚ ਮੋਹਾਲੀ ਦੇ ਸਹਿਯੋਗ ਨਾਲ ਅੱਜ ਇੱਕ ਸ਼ਾਨਦਾਰ ਸਮਾਗਮ ਕਰਵਾਇਆ ਗਿਆ ਜਿਸ ਵਿੱਚ ਕਵੀ ਮੰਚ ਦੇ ਪ੍ਰਧਾਨ ਭਗਤ ਰਾਮ ਰੰਗਾੜਾ ਵੱਲੋਂ ਸੰਪਾਦਿਤ ਦੋ ਕਾਵਿ ਪੁਸਤਕਾਂ 'ਬਹੁਰੰਗ' ਅਤੇ 'ਕੈਨਵਸ' ਦਾ ਲੋਕ ਅਰਪਣ ਕੀਤਾ ਗਿਆ। ਇਸ ਸਮਾਗਮ ਦੇ ਮੁੱਖ ਮਹਿਮਾਨ ਬੀਬੀ ਗੁਰਸ਼ਰਨ ਕੌਰ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਸਨ ਜਦੋਂ ਕਿ ਵਿਸ਼ੇਸ਼ ਮਹਿਮਾਨ ਦਲਜੀਤ ਸਿੰਘ ਅਰੋੜਾ ਮੁੱਖ ਸੰਪਾਦਕ ਸੋਚ ਦੀ ਸ਼ਕਤੀ ਅਤੇ ਪ੍ਰਧਾਨਗੀ ਮੰਡਲ ਵਿੱਚ ਸਿਰੀ ਰਾਮ ਅਰਸ਼, ਪੋਪਿੰਦਰ ਸਿੰਘ ਪਾਰਸ ਸੰਪਾਦਕ ਸ਼ੀਰਾਜ਼ਾ ਜੰਮੂ, ਡਾ. ਪ੍ਰੀਤਮ ਸੰਧੂ, ਬਲਬੀਰ ਸਿੰਘ ਸੈਣੀ ਮੁੱਖ ਸੰਪਾਦਕ ਸੂਲ ਸੁਰਾਹੀ ਨੰਗਲ, ਭਗਤ ਰਾਮ ਰੰਗਾੜਾ ਅਤੇ ਪ੍ਰਿੰਸੀਪਲ ਬਹਾਦਰ ਸਿੰਘ ਗੋਸਲ ਸ਼ਾਮਿਲ ਸਨ। ਪ੍ਰਿੰ. ਗੋਸਲ ਵੱਲੋਂ ਮੰਚ ਦੀਆਂ ਗਤੀਵਿਧੀਆਂ ਬਾਰੇ ਜਾਣਕਾਰੀ ਦੇਣ ਉਪਰੰਤ ਭਗਤ ਰਾਮ ਰੰਗਾੜਾ ਵੱਲੋਂ ਆਏ ਹੋਏ ਮਹਿਮਾਨਾਂ ਨੂੰ ਜੀ ਆਇਆਂ ਆਖਿਆ ਗਿਆ। ਇਸ ਮੌਕੇ ਤੇ ਪਹਿਲੇ ਪੜਾਅ ਵਿੱਚ ਦੋਹਾਂ ਪੁਸਤਕਾਂ ਦਾ ਪ੍ਰਧਾਨਗੀ ਮੰਡਲ ਵੱਲੋਂ ਲੋਕ ਅਰਪਣ ਕੀਤਾ ਗਿਆ ਉਪਰੰਤ ਪੁਸਤਕਾਂ ਦੇ ਸੰਪਾਦਕ ਭਗਤ ਰਾਮ ਰੰਗਾੜਾ ਅਤੇ ਸਹਿ ਸੰਪਾਦਕ ਡਾ. ਹਰਦੀਪ ਲੌਂਗੀਆ ਨੂੰ ਵਿਸ਼ਵ ਪੰਜਾਬੀ ਪ੍ਰਚਾਰ ਸਭਾ ਚੰਡੀਗੜ੍ਹ ਅਤੇ ਕਵੀ ਮੰਚ ਵੱਲੋਂ ਸਾਂਝੇ ਤੌਰ ਤੇ ਸਨਮਾਨਿਤ ਕੀਤਾ ਗਿਆ। ਇਨ੍ਹਾਂ ਦੋਹਾਂ ਪੁਸਤਕਾਂ ਬਾਰੇ 'ਬਹੁਰੰਗ' ਬਾਰੇ ਦੀਪਕ ਸ਼ਰਮਾ ਚਰਨਾਰਥਲ ਅਤੇ 'ਕੈਨਵਸ' ਤੇ ਰਾਜ ਕੁਮਾਰ ਸਾਹੂਵਾਲੀਆ ਨੇ ਵਿਸਥਾਰ ਪੂਰਵਕ ਪਰਚੇ ਪੜ੍ਹੇ। ਦੋਹਾਂ ਸਾਹਿਤਕਾਰਾਂ ਵੱਲੋਂ ਦੱਸਿਆ ਗਿਆ ਕਿ ਪਹਿਲੀ ਪੁਸਤਕ ਵਿੱਚ 43 ਅਤੇ ਦੂਜੀ ਪੁਸਤਕ ਵਿੱਚ 45 ਵੱਖ-ਵੱਖ ਸੂਬਿਆਂ ਦੇ ਲੇਖਕਾਂ ਦੀਆਂ ਰਚਨਾਵਾਂ ਸ਼ਾਮਿਲ ਹਨ ਜਿਨ੍ਹਾਂ ਵਿੱਚ ਤਿੰਨ ਵਿਦੇਸ਼ੀ ਕਵੀ ਵੀ ਸ਼ਾਮਿਲ ਹਨ। ਸਮਾਗਮ ਦੇ ਦੂਜੇ ਪੜਾਅ ਵਿੱਚ ਉਸਤਾਦ ਗ਼ਜ਼ਲਗੋ ਸ. ਬਲਬੀਰ ਸਿੰਘ ਸੈਣੀ ਨੂੰ ਲਾਈਫ ਟਾਈਮ ਅਚੀਵਮੈਂਟ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ ਅਤੇ ਗੁਰਦਰਸ਼ਨ ਸਿੰਘ ਬੱਲ, ਮਨਜੀਤ ਸਿੰਘ ਗਿੱਲ, ਬਾਬੂ ਰਾਮ ਦੀਵਾਨਾ, ਬਲਦੇਵ ਸਿੰਘ ਪ੍ਰਦੇਸੀ, ਡਾ. ਗੁਰਪ੍ਰੀਤ ਕੌਰ ਗਿੱਲ ਅਤੇ ਜੇ.ਪੀ. ਸਿੰਘ ਖਰਲਾਂਵਾਲਾ ਨੂੰ ਵਿਸ਼ੇਸ਼ ਸਨਮਾਨ ਪ੍ਰਦਾਨ ਕੀਤੇ ਗਏ। ਇਸ ਦੇ ਨਾਲ ਹੀ ਪ੍ਰਧਾਨਗੀ ਮੰਡਲ ਵਿੱਚ ਸ਼ਾਮਿਲ ਸ਼ਖ਼ਸੀਅਤਾਂ ਨੂੰ ਵੀ ਸਨਮਾਨਿਤ ਕੀਤਾ ਗਿਆ। ਇਸ ਮੌਕੇ ਤੇ ਵਿਸ਼ੇਸ਼ ਹਾਜ਼ਰੀ ਭਰਨ ਵਾਲਿਆਂ ਵਿੱਚ ਮਨਮੋਹਨ ਸਿੰਘ ਦਾਊਂ, ਸੇਵੀ ਰਾਇਤ, ਗੁਰਦਰਸ਼ਨ ਮਾਵੀ, ਪ੍ਰੀਤਮ ਲੁਧਿਆਣਵੀ, ਜਗਪਾਲ ਸਿੰਘ ਆਈ.ਏ.ਐਫ., ਸਰਦੂਲ ਸਿੰਘ ਪਪੀਹਾ, ਜਗਤਾਰ ਸਿੰਘ ਜੋਗ, ਅਵਤਾਰ ਸਿੰਘ ਮਹਿਤਪੁਰੀ ਆਦਿ ਵਿਸ਼ੇਸ਼ ਤੌਰ ਤੇ ਹਾਜ਼ਰ ਸਨ। ਸਮਾਗਮ ਦੀ ਸ਼ੁਰੂਆਤ ਅਤੇ ਸਮਾਪਤੀ ਜਗਤਾਰ ਸਿੰਘ ਜੋਗ ਵੱਲੋਂ ਪ੍ਰਿੰਸੀਪਲ ਗੋਸਲ ਰਚਿਤ ਗੀਤਾਂ ਨਾਲ ਕੀਤੀ ਗਈ। ਮੁੱਖ ਮਹਿਮਾਨ ਬੀਬੀ ਗੁਰਸ਼ਰਨ ਕੌਰ ਜੀ ਵੱਲੋਂ ਦੋਹਾਂ ਪੁਸਤਕਾਂ ਦੀ ਭਰਪੂਰ ਸ਼ਲਾਘਾ ਕੀਤੀ ਗਈ ਅਤੇ ਵਿਸ਼ਵਾਸ ਦਿਵਾਇਆ ਕਿ ਅੱਗੇ ਤੋਂ ਪੁਸਤਕਾਂ ਦੇ ਸੰਪਾਦਨ ਅਤੇ ਸਾਹਿਤ ਸਬੰਧੀ ਕਾਰਜਾਂ ਲਈ ਉਨ੍ਹਾਂ ਵੱਲੋਂ ਭਰਪੂਰ ਸਹਿਯੋਗ ਦਿੱਤਾ ਜਾਵੇਗਾ। ਬਲਬੀਰ ਸਿੰਘ ਸੈਣੀ, ਪੋਪਿੰਦਰ ਸਿੰਘ ਪਾਰਸ, ਦਲਜੀਤ ਸਿੰਘ ਅਰੋੜਾ ਅਤੇ ਮੈਡਮ ਸੰਧੂ ਵੱਲੋਂ ਕਵੀ ਮੰਚ ਵੱਲੋਂ ਇਸ ਉਪਰਾਲੇ ਦੀ ਸ਼ਲਾਘਾ ਕਰਦੇ ਕਿਹਾ ਗਿਆ ਕਿ ਉਨ੍ਹਾਂ ਵੱਲੋਂ ਸਾਹਿਤ ਕਾਰਜਾਂ ਦੇ ਸਬੰਧ ਵਿੱਚ ਪੂਰਾ ਸਹਿਯੋਗ ਮਿਲਦਾ ਰਹੇਗਾ। ਮੰਚ ਦੇ ਪ੍ਰਧਾਨ ਰੰਗਾੜਾ ਨੇ ਐਲਾਨ ਕੀਤਾ ਕਿ ਭਵਿੱਖ ਵਿੱਚ ਛੇਤੀ ਹੀ ਸਵ: ਗਿਆਨੀ ਮਨਸਾ ਸਿੰਘ ਮੁੱਖ ਸੰਪਾਦਕ ਦਲੇਰ ਪੰਜਾਬ ਪਟਿਆਲਾ ਨੂੰ ਸਮਰਪਿਤ ਇੱਕ ਸ਼ਾਨਦਾਰ ਕਵੀ ਦਰਬਾਰ ਵੱਡੇ ਪੱਧਰ ਤੇ ਕਰਵਾਇਆ ਜਾਵੇਗਾ। ਮੰਚ ਦਾ ਸੰਚਾਲਨ ਪ੍ਰਿੰਸੀਪਲ ਗੋਸਲ ਵੱਲੋਂ ਬਾਖੂਬੀ ਕੀਤਾ ਗਿਆ ਅਤੇ ਅੰਤ ਵਿੱਚ ਕਵੀ ਮੰਚ ਦੇ ਜਨਰਲ ਸਕੱਤਰ ਡਾ. ਹਰਦੀਪ ਲੌਂਗੀਆ ਵੱਲੋਂ ਸਭ ਦਾ ਧੰਨਵਾਦ ਕੀਤਾ। ਇਸ ਮੌਕੇ ਤੇ ਜਿਨ੍ਹਾਂ ਲੇਖਕਾਂ ਦੀਆਂ ਰਚਨਾਵਾਂ ਦੋਹਾਂ ਕਿਤਾਬਾਂ ਵਿੱਚ ਸ਼ਾਮਿਲ ਹਨ ਉਨ੍ਹਾਂ ਨੂੰ ਪੁਸਤਕਾਂ ਭੇਂਟ ਕਰਕੇ ਸਨਮਾਨਿਤ ਕੀਤਾ ਗਿਆ।

ਹਰਦੀਪ ਲੌਂਗੀਆ
ਜਨਰਲ ਸਕੱਤਰ
ਕਵੀ ਮੰਚ ਮੋਹਾਲੀ।

ਭਗਤ ਰਾਮ ਰੰਗਾੜਾ
ਪ੍ਰਧਾਨ
ਕਵੀ ਮੰਚ ਮੋਹਾਲੀ।



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 35/-

*ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ*

ਅੰਕ 102 ਸਾਲ 9 6 ਜੂਨ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530 bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
A/C No. 65139724105, IFSC Code: SBIN0050435swift, ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

*ਸੰਪਾਦਕੀ*

# ਸਮੇਂ ਦੀ ਅਹਿਮ ਲੋੜ ਹੈ ਕਿ ਲਹੂ ਨਾਲ ਲਿਖੇ ਹੋਏ, ਸਿੱਖੀ ਦੇ ਕੁਰਬਾਨੀਆਂ ਵਾਲੇ ਇਤਿਹਾਸ ਦੇ ਪੰਨਿਆਂ ਨੂੰ ਇਕ-ਇਕ ਕਰਕੇ ਫਰੋਲਿਆ ਜਾਵੇ -ਘੋਖਿਆ ਜਾਵੇ ਅਤੇ ਇੰਨ-ਬਿੰਨ ਅਮਲ ਕੀਤਾ ਜਾਵੇ......!

*ਪ੍ਰਿੰ: ਨਸੀਬ ਸਿੰਘ ਸੇਵਕ*
*9465216530, 9815909425*

ਸਿੱਖ ਇਤਿਹਾਸ ਦੇ ਪੰਨੇ ਫਰੋਲਦਿਆਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਪੰਦਰਵੀਂ ਸਦੀ ਵਿੱਚ ਜਦੋਂ ਚਾਰੇ ਪਾਸੇ ਝੂਠ, ਫਰੇਬ, ਠੱਗੀ ਠੋਰੀ ਅਤੇ ਕੂੜ ਦਾ ਪਸਾਰਾ ਆਪਣੇ ਜੋਬਨ 'ਤੇ ਸੀ ਤਾਂ ਠੀਕ ਉਸ ਸਮੇਂ ਇਸ ਹਨੇਰ ਗਰਦੀ ਨੂੰ ਖਤਮ ਕਰਨ ਲਈ ਸਤਿਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ, ਸਮਝੋ ਸਿੱਖੀ ਦੀ ਨੀਂਹ ਰੱਖੀ ਗਈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਸਤਿਗੁਰੂ ਨਾਨਕ ਪ੍ਰਗਟਿਆ**
**ਮਿੱਟੀ ਧੁੰਦ ਜਗ ਚਾਨਣ ਹੋਇਆ**

ਪੰਜਾਬੀ ਦੀ ਇਕ ਮਸ਼ਹੂਰ ਕਹਾਵਤ ਹੈ, "ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ," ਠੀਕ ਇਸੇ ਤਰ੍ਹਾਂ ਸਿੱਖੀ ਨੂੰ ਵੀ ਮੁੱਢ ਕਦੀਮੋਂ ਹੀ ਅਜੇਹੀਆਂ ਚਨੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਬਾਬੇ ਨਾਨਕ ਦੇ ਘਰੋਂ ਹੀ ਉਨ੍ਹਾਂ ਦੇ ਪੁੱਤਰਾਂ ਵਲੋਂ ਇਸ ਸਿੱਖੀ ਦੀ ਡਟ ਕੇ ਵਿਰੋਧਤਾ ਕੀਤੀ. ਗਈ। ਇਸੇ ਤਰ੍ਹਾਂ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਸਮੇ ' ਤੱਕ ਇੱਕੜ-ਦੁੱਕੜ ਘਟਨਾਵਾਂ ਵਾਪਰਦੀਆਂ ਰਹੀਆਂ। ਆਖਰ ਗੁਰੂ ਅਰਜਨ ਦੇਵ ਜੀ ਨੇ ਸਿੱਖ ਇਤਿਹਾਸ ਵਿੱਚ ਪਹਿਲੀ ਵਾਰ ਆਪਣੀ ਸ਼ਹਾਦਤ ਦੇ ਕੇ, ਲਹੂ ਨਾਲ ਸਿੱਖ ਇਤਿਹਾਸ ਲਿਖਣ ਦੀ ਪਿਰਤ ਪਾਈ ਜਿਸ ਨੂੰ ਵਿਸ਼ੇਸ਼ ਦਰਜਾ ਦਿੱਤਾ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਦੀ ਇਸ ਮਹਾਨ ਤੇ ਲਾਸਾਨੀ ਸ਼ਹਾਦਤ ਦਾ ਸਿੱਧਾ-ਸਿੱਧਾ ਹੋਕਾ ਸੀ ਕਿ ਕੌਮ ਨੂੰ ਆਉਣ ਵਾਲੀਆਂ ਚਣੌਤੀਆਂ ਦੇ ਮੁਕਾਬਲੇ ਲਈ ਹਮੇਸ਼ਾ ਤਿਆਰ ਰਹਿਣ ਦੀ ਲੋੜ ਹੈ ਇਸੇ ਲੜੀ ਦੇ ਤਹਿਤ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਕੌਮ ਦੇ ਵਾਰਸਾਂ ਨੂੰ ਸੁਚੇਤ ਕਰਨ ਦੇ ਨਾਲ-ਨਾਲ ਹਮੇਸ਼ਾ ਤਿਆਰ-ਬਰ-ਤਿਆਰ ਰਹਿਣ ਲਈ ਕਿਹਾ ਗਿਆ।

ਇਸ ਤੋਂ ਬਾਅਦ ਗੁਰੂ ਤੇਗ ਬਹਾਦਰ ਜੀ ਦੀ ਦਿੱਲੀ ਚਾਂਦਨੀ ਚੌਂਕ ਵਿੱਚ ਸ਼ਰੇਆਮ ਦਿੱਤੀ ਗਈ ਸ਼ਹਾਦਤ ਵੀ ਰੌਂਗਟੇ ਖੜੇ ਕਰਨ ਵਾਲੀ ਹੈ। ਸਾਰੀ ਜ਼ਿੰਮੇਵਾਰੀ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ 'ਤੇ ਆ ਪਈ। ਜਿਨ੍ਹਾਂ ਨੇ ਬਹੁਤ ਹੀ ਸੂਝ-ਬੂਝ ਤੇ ਦੂਰ ਅਦੇਸ਼ੀ ਨਾਲ ਗੁਰੂ ਨਾਨਕ ਦੇ ਵ ਜੀ ਦੇ ਸਿੱਖੀ ਦੇ ਬੂਟੇ ਨੂੰ ਹੋਰ ਪ੍ਰਫੁੱਲਤ ਕਰਨ ਲਈ ਬਹੁਤ ਹੀ ਸੰਜੀਦਗੀ ਨਾਲ ਕਾਰਜ ਕਰਨੇ ਸ਼ੁਰੂ ਕੀਤੇ, ਨਤੀਜੇ ਵਜੋਂ ਚਾਰੇ ਪੁੱਤਰ, ਮਾਤਾ ਜੀ ਅਤੇ ਅਨੇਕਾਂ ਸਿੰਘਾਂ/ਸਿੰਘਣੀਆਂ ਨੂੰ ਕੁਰਬਾਨੀਆਂ ਦੇਣੀਆਂ ਪਈਆਂ। ਇਸੇ ਦੌਰਾਨ ਖਾਲਸਾ ਪੰਥ ਦੀ ਸਾਜਨਾ ਇਕ ਅਜੀਬੋ-ਗਰੀਬ ਕੌਤਕ ਸੀ ਜਿਸ ਦੀ ਸ਼ੋਹਰਤ ਅੱਜ ਤੱਕ ਦੁਨੀਆਂ ਦੇ ਕੋਨੇ-ਕੋਨੇ ਵਿੱਚ ਵੇਖੀ ਜਾ ਸਕਦੀ ਹੈ। ਦੇਹਧਾਰੀ ਗੁਰੂ ਪ੍ਰਥਾ ਨੂੰ ਖਤਮ ਕਰਕੇ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ-ਜੁਗ ਅਟੱਲ ਗੁਰੂ ਵਜੋਂ ਮਾਨਤਾ ਦੇਣੀ ਵੀ ਇਕ ਅਜੇਹੀ ਗਹਿਰੀ ਸੋਚ ਦਾ ਹੀ ਨਤੀਜਾ ਹੈ ਜਿਸ ਨੂੰ ਅੱਜ ਤੱਕ ਦੁਨੀਆਂ ਭਰ ਵਿੱਚ ਸਤਿਕਾਰ ਮਿਲ ਰਿਹਾ ਹੈ ਅਤੇ ਰਹਿੰਦੀ ਦੁਨੀਆਂ ਤੱਕ ਮਿਲਦਾ ਰਹੇਗਾ। ਬਾਬਾ ਬੰਦਾ ਸਿੰਘ ਬਹਾਦਰ ਵਲੋਂ ਸਰਹਿੰਦ ਫਤਿਹ ਕਰਨ ਉਪਰੰਤ ਪਹਿਲਾ ਖਾਲਸਾ ਰਾਜ ਸਥਾਪਤ ਕਰਨਾ ਮੁਗਲ ਸਾਸ਼ਕਾਂ ਲਈ ਇਕ ਵੱਡੀ ਚਣੌਤੀ ਸੀ ਆਖਰ ਬਾਬਾ ਬੰਦਾ ਸਿੱਖ ਬਹਾਦਰ ਦੀ ਅਨੇਕਾਂ ਸਿੰਘਾਂ ਤੇ ਉਨ੍ਹਾਂ ਦੇ ਪੁੱਤਰ ਦੀ ਸ਼ਹਾਦਤ ਉਪਰੰਤ ਸਿੱਖ ਕੌਮ ਤੇ ਅਨੇਕਾਂ ਝੱਖੜ ਝੁੱਲੇ।

ਇਕ-ਇਕ ਸਿੱਖ ਲੱਭ-ਲੱਭ ਕੇ ਉਨ੍ਹਾਂ ਦੇ ਖਾਤਮੇ ਲਈ ਮੀਰ ਮੰਨੂ ਅਤੇ ਜ਼ਕਰੀਆ ਖਾਨ ਵਰਗਿਆ ਨੇ ਸਿਰ ਤੋੜ ਜਤਨ ਕੀਤੇ, ਪਰ ਸਿੱਖੀ ਖਤਮ ਨਹੀਂ ਹੋਈ ਉਹ ਆਪ ਹੀ ਖਤਮ ਹੋ ਗਏ। ਥੋੜ੍ਹੇ ਸ਼ਬਦਾਂ ਵਿੱਚ ਕਹਿ ਸਕਦੇ ਹਾਂ ਕਿ ਅਠਾਰਵੀਂ ਸਦੀ ਦੇ ਅੰਤ ਤੱਕ ਸਿੱਖੀ ਨੂੰ ਬਹੁਤ ਮੁਸ਼ਕਲਾਂ ਵਿਚੋਂ ਲੰਘਣਾ ਪਿਆ। ਅਨੇਕਾਂ ਕੁਰਬਾਨੀਆਂ ਦਿੱਤੀਆਂ ਗਈਆਂ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਸਾਡਾ ਇਹ ਐਨਾ ਵਿਸ਼ਾਲ, ਕੁਰਬਾਨੀਆਂ ਵਾਲਾ ਇਤਿਹਾਸ ਹੈ। ਦੁਨੀਆਂ ਦਾ ਕੋਈ ਵੀ ਇਤਿਹਾਸ ਇਸ ਦੇ ਬਰਾਬਰ ਨਹੀਂ ਖੜ੍ਹ ਸਕਦਾ। ਸਾਡੀ ਕੌਮ ਦੀ ਬਦਕਿਸਮਤੀ ਇਹ ਹੈ ਕਿ ਅਸੀਂ ਆਪਣੇ ਇਸ ਗੌਰਵਮਈ ਇਤਿਹਾਸ ਨੂੰ ਪੜ੍ਹਿਆ ਹੀ ਨਹੀਂ, ਘੋਖਿਆ ਹੀ ਨਹੀਂ। ਇਸ ਤਰ੍ਹਾਂ ਆਪਣੇ ਅਤੀਤ ਦੇ ਇਤਿਹਾਸ ਤੋਂ ਕੋਰੇ ਹਾਂ ਫਿਰ ਸੇਧ ਕਿਥੋਂ ਲਵਾਂਗੇ? ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਜੋ ਕੌਮ ਇਤਿਹਾਸ ਨੂੰ ਭੁੱਲ ਜਾਂਦੀ ਹੈ ਉਹ ਕੌਮ ਬਹੁਤੀ ਦੇਰ ਨਹੀਂ ਰਹਿ ਸਕਦੀ। ਭਾਵੇਂ ਸਾਡੀ ਕੌਮ ਨੂੰ ਆਪਣਾ ਇਤਿਹਾਸ ਲਿਖਣ ਦੀ ਵਿਹਲ ਨਹੀਂ ਮਿਲੀ ਕਿਉਂਕਿ ਉਹ ਤਾਂ ਹਮੇਸ਼ਾ ਜੂਝਦੀ ਹੀ ਰਹੀ ਹੈ। ਫਿਰ ਵੀ ਜੋ ਇਤਿਹਾਸ ਲਿਖਿਆ ਮਿਲਦਾ ਹੈ (ਭਾਵੇਂ ਕਾਫੀ ਕੁਝ ਵਿਰੋਧੀਆਂ ਨੇ ਸਹੀ ਨਹੀਂ ਲਿਖਵਾਇਆ) ਉਸ ਨੂੰ ਘੋਖ ਕੇ, ਉਸ ਮੁਤਾਬਕ ਸੇਧ ਲੈਣ ਦੀ ਲੋੜ ਹੈ। ਸਿੰਘ ਸਭਾ ਲਹਿਰ ਦੇ ਮੁਖੀਆਂ ਨੇ ਕੁਰਬਾਨੀਆਂ ਭਰੇ ਇਤਿਹਾਸ ਨੂੰ ਲਿਖਤਾਂ ਰਾਹੀਂ, ਭਾਸ਼ਨਾ ਅਤੇ ਅਖਬਾਰਾਂ ਰਾਹੀਂ ਉਭਾਰਨ ਦੀ ਬਹੁਤ ਜ਼ਿਆਦਾ ਕੋਸ਼ਿਸ਼ ਕੀਤੀ। ਅੱਜ ਵੀ ਬਹੁਤ ਸਾਰੇ ਵਿਦਵਾਨ ਹਨ ਜੋ ਕੁਝ ਕਾਰਜ ਕਰ ਵੀ ਰਹੇ ਹਨ ਅਤੇ ਉਨ੍ਹਾਂ ਨੂੰ ਹੋਰ ਜ਼ਿਆਦਾ ਮਿਹਨਤ ਕਰਨੀ ਪਵੇਗੀ ਤਾਂ ਕਿ ਸਿੱਖ ਇਤਿਹਾਸ ਦੇ ਗੌਰਵਮਈ ਕੁਰਬਾਨੀਆਂ ਵਾਲੇ ਇਤਿਹਾਸ ਦੀ ਸਹੀ ਤਸਵੀਰ ਸਾਹਮਣੇ ਆ ਸਕੇ।

ਅੱਜ ਸਾਡਾ ਨੌਜਵਾਨ ਵਰਗ ਆਪਣੇ ਇਸ ਇਤਿਹਾਸ ਤੋਂ ਬਿਲਕੁਲ ਕੋਰਾ ਹੈ। ਮਾਪਿਆਂ ਪਾਸ ਸਮਾਂ ਨਹੀਂ ਜਾਂ ਉਹ ਦੱਸਣ ਯੋਗ ਨਹੀਂ ਜਾਂ ਬੱਚੇ ਸੁਣਨ ਦੇ ਆਦੀ ਨਹੀਂ। ਅਨੇਕਾ ਹੀ ਸੰਸਥਾਵਾਂ ਚਲ ਰਹੀਆਂ ਹਨ ਪਰ ਫਿਰ ਵੀ ਇਸ ਵਰਗ ਨੂੰ ਨਾਲ ਰਲਾ ਕੇ ਨਹੀਂ ਚਲ ਸਕੀਆਂ। ਬਾਬਿਆਂ ਨੇ ਤਾਂ ਕੌਮ ਤੇ ਇਤਿਹਾਸ ਦਾ ਬੇੜਾ ਹੀ ਗਰਕ ਕਰ ਦਿੱਤਾ ਹੈ। ਉਨ੍ਹਾਂ ਨੂੰ ਗੁਰੂਆਂ, ਸਿੰਘ ਸ਼ਹੀਦਾਂ ਦੀਆਂ ਕੁਰਬਾਨੀਆਂ ਯਾਦ ਨਹੀਂ ਪਰ ਆਪਣੇ ਵੱਡੇ ਬਾਬਾ ਜੀ ਆਦਿ ਦੀਆਂ ਬਰਸੀਆਂ ਮਨਾ ਕੇ ਕੌਮ ਨੂੰ ਪੁੱਠੇ ਰਸਤੇ 'ਤੇ ਤੋਰਿਆ ਹੋਇਆ ਹੈ। ਕੌਮ ਦੀ ਇਕੋ ਇਕ ਮਾਨਤਾ ਪ੍ਰਾਪਤ ਸਰਬ ਉਚ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੈ। ਉਸ ਦੀ ਕਾਰਗੁਜ਼ਾਰੀ ਤੋਂ ਪੂਰੀ ਦੁਨੀਆਂ ਵਾਕਿਫ ਹੈ। ਉਹ ਸਿਆਸਤ ਦੇ ਠਹੇ ਚੜ੍ਹੀ ਹੋਈ ਹੈ ਭਾਵ ਸਿਆਸੀ ਲੋਕਾਂ ਦੀ ਗੁਲਾਮ ਹੈ। ਉਸ ਤੋਂ ਕੋਈ ਉਮੀਦ ਨਹੀਂ ਕੀਤੀ ਜਾ ਸਕਦੀ ਕਿਉਂਕਿ ਉਸ ਦਾ ਇਕੋ ਇਕ ਮੁੱਖ ਕੰਮ ਹੈ ਗੋਲਕ ਸਾਂਭਣਾ ਅਤੇ ਆਪਣੇ ਆਕਾ ਨੂੰ ਖੁਸ਼ ਰੱਖਣਾ। ਕਹਿਣ ਤੋਂ ਭਾਵ ਇਕ ਧਾਰਮਿਕ ਸੰਸਥਾ ਉਹ ਵੀ ਸਮੁੱਚੀ ਕੌਮ ਵੱਲੋਂ ਚੁਣੀ ਗਈ, ਸਿਆਸੀ ਲੋਕਾਂ ਦੇ ਅਧੀਨ ਕੰਮ ਕਰਦੀ ਹੈ। ਉਸ ਤੋਂ ਰੱਤਾ ਵੀ ਉਮੀਦ ਨਹੀਂ ਕੀਤੀ ਜਾ ਸਕਦੀ ਹੈ। ਸੋ ਲੋੜ ਹੈ ਕਿ ਗਿਆਨੀ ਦਿੱਤ ਸਿੰਘ ਤੇ ਪ੍ਰੋਫੈਸਰ ਗੁਰਮੁਖ ਸਿੰਘ ਵਰਗੇ ਕੌਮ ਹਿਤੈਸ਼ੀ, ਵਿਦਵਾਨਾਂ ਦੀ ਜੋ ਸਿੰਘ ਸਭਾ ਦੀ ਤਰ੍ਹਾਂ ਜਾਂ ਉਸੀ ਸਭਾ ਦੇ ਪਹਿਲੂਆਂ ਤੇ ਪਹਿਰਾ ਦੇਣ ਵਾਲੇ ਹੋਣ ਅਤੇ ਉਨ੍ਹਾਂ ਮੁਤਾਬਿਕ ਕੌਮ ਨੂੰ ਖਾਸ ਕਰਕੇ ਕੌਮ ਦੇ ਵਾਰਸਾ ਨੂੰ ਸੰਭਾਲ ਕੇ, ਉਨ੍ਹਾਂ ਨੂੰ ਸਿੱਖੀ ਵੱਲ ਮੋੜਨ। ਇਸ ਤਰ੍ਹਾਂ ਇਕ ਲੋਕ ਲਹਿਰ ਤਿਆਰ ਕੀਤੀ ਜਾਵੇ ਅਤੇ ਨੌਜਵਾਨਾਂ, ਬੱਚਿਆਂ, ਬੁੱਢਿਆਂ ਨੂੰ ਇਸ ਦਾ ਹਿੱਸਾ ਬਣਾਇਆ ਜਾਵੇ। ਪਿੰਡ ਪੱਧਰ 'ਤੇ ਕਮੇਟੀਆਂ ਬਣਾਈਆਂ ਜਾਣ। ਕੁਰਬਾਨੀਆਂ ਵਾਲਾ ਸਪੂੰਰਨ ਇਤਿਹਾਸ ਛਾਪ ਕੇ ਮੁਫਤ ਵੰਡਿਆ ਜਾਵੇ। ਗੁਰੂਆਂ ਦੀਆਂ ਜੀਵਨੀਆਂ ਅਤੇ ਸੰਘਰਸ਼ ਦੀਆਂ ਪੁਸਤਕਾਂ ਮੁਫਤ ਵੰਡੀਆਂ ਜਾਣ। ਪਿੰਡ-ਪਿੰਡ, ਸ਼ਹਿਰ-ਸ਼ਹਿਰ ਅਤੇ ਫਿਰ ਵੱਡੇ ਸਮਾਗਮ ਕੀਤੇ ਜਾਣ ਤੇ ਆਉਣ ਵਾਲੇ ਵਾਰਸਾਂ ਨੂੰ ਆਪਣੇ ਗੌਰਵ ਮਈ ਇਤਿਹਾਸ ਤੋਂ ਪੂਰੀ ਤਰ੍ਹਾਂ ਜਾਣੂ ਕਰਵਾਇਆ ਜਾਵੇ। ਇਹ ਕਾਰਜ ਕੋਈ ਚੁਟਕੀ ਵਿੱਚ ਹੋਣ ਵਾਲਾ ਨਹੀਂ। ਫਿਰ ਵੀ ਨਿਰਾਸ਼ ਹੋਣ ਦੀ ਲੋੜ ਨਹੀਂ ਹੈ। ਲੋੜ ਹੈ ਤਾਂ ਨਿਸ਼ਕਾਮ ਪ੍ਰਚਾਰਕ, ਕਥਾ ਵਾਚਕ, ਵਿਦਵਾਨ, ਲਿਖਾਰੀ, ਰਾਗੀ, ਢਾਡੀਆਂ, ਦੀ ਜੋ ਕੌਮ ਨੂੰ ਸਹੀ ਸੇਧ ਦੇ ਸਕਣ ਨਾ ਕਿ ਆਪਣੇ ਤੋਰੀ-ਫੁਲਕੇ ਤੋਰਨ ਲਈ ਦੁਕਾਨਾ ਖੋਲ੍ਹਣ। ਹਾਂ ਆਪਣੇ ਪਰਿਵਾਰ ਦੇ ਪਾਲਣ ਲਈ ਲੋੜ ਮੁਤਾਬਕ ਮਾਇਆ ਤਾਂ ਜ਼ਰੂਰੀ ਹੈ ਨਾ ਕਿ

ਬਾਬਿਆਂ ਵੱਲੋਂ ਵੱਡੇ ਡੇਰੇ, ਸੰਪਰਦਾਵਾਂ ਚਲਾਉਣ ਦੇ ਬਹਾਨੇ ਮਾਇਆ ਦੇ ਅੰਬਾਰ ਇਕੱਠੇ ਕਰਕੇ ਕਰੋੜਾਂ ਦੀਆਂ ਗੱਡੀਆਂ, ਮਹਿਲਾਂ ਵਰਗੀਆਂ ਰਿਹਾਇਸ਼ਾਂ ਤੇ ਐਸ਼ ਪ੍ਰਸਤੀ ਵਰਗੇ ਅੱਡਿਆਂ ਦੀ। ਅਜੇਹਾ ਹੋਣਾ ਵੀ ਐਨਾ ਸੌਖਾ ਨਹੀਂ ਇਸ ਵਾਸਤੇ ਗਿਆਨੀ ਦਿੱਤ ਸਿੰਘ ਵਾਂਗ ਤਨ, ਮਨ ਤੇ ਧਨ ਵਜੋਂ ਸਮਰਪਿਤ ਹੋਣਾ ਬਹੁਤ ਜ਼ਰੂਰੀ ਹੈ। ਅਜੇਹੀ ਕਿਸੇ ਕੁਰਬਾਨੀ ਵਾਲੇ ਗੈਰ ਸਿਆਸੀ, ਨਿਰੋਲ, ਧਾਰਮਿਕ, ਸਿੱਖ ਸ਼ਖਸ਼ੀਅਤ ਦੀ ਲੋੜ ਹੈ ਜੋ ਨਿਰਪੱਖ ਰਹਿ ਕੇ, ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਨੋ ਮਨੋ ਸਮਰਪਿਤ ਹੋ ਕੇ , ਉਨ੍ਹਾਂ ਤੋਂ ਹੀ ਸੁਯੋਗ ਅਗਵਾਈ ਲੈ ਕੇ ਸਿੱਖ ਕੌਮ ਦੀ ਅਗਵਾਈ ਕਰੇ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਲਗਭਗ ਪਿਛਲੇ ਦਹਾਕੇ ਤੋਂ ਸਿਰ ਤੋੜ ਯਤਨ ਕਰਦਾ ਆ ਰਿਹਾ ਹੈ ਕਿ ਸਿੱਖੀ ਦੇ ਵਾਰਸਾਂ ਜਿਨ੍ਹਾਂ ਵਿੱਚ ਖਾਸ ਤੌਰ 'ਤੇ ਨੌਜੁਆਨ ਲੜਕੇ-ਲੜਕੀਆਂ ਅਤੇ ਬੱਚੇ ਸ਼ਾਮਲ ਹਨ ਨੂੰ ਉਨ੍ਹਾਂ ਦੀ ਜ਼ਿਮੇਂਵਾਰੀ ਦਾ ਅਹਿਸਾਸ ਕਰਾਵੇ ਅੱਜ ਸਿੱਖੀ ਦੀ ਪਹਿਲੀ ਲੋੜ ਇਸ ਦੀ ਪਹਿਚਾਣ ਬਣਾਈ ਰਖੇ ਅਤੇ ਇੱਧਰ-ਉੱਧਰ ਭਟਕਣ ਦੀ ਬਜਾਏ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੋਣ। ਸੋ ਲੋੜ ਹੈ ਆਉਣ ਵਾਲੀਆਂ ਨਸਲਾਂ ਨੂੰ ਆਪਣੇ ਕੁਰਬਾਨੀਆਂ ਵਾਲੇ ਇਤਿਹਾਸ ਬਾਰੇ ਪੂਰਾ ਜਾਣੂ ਹੋਣ ਦੀ ਅਤੇ ਉਸ ਤੋਂ ਅਗਵਾਈ ਲੈ ਕੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਕਾਰਜ ਕਰਨ ਦੀ।

ਇਸ ਤਰ੍ਹਾਂ ਦੇ ਕਾਰਜ ਨਾਲ ਹੌਲੀ-ਹੌਲੀ ਸਿੱਖੀ ਦੀ ਕੁਰਾਹੇ ਪਏ ਹੋਈ ਗੱਡੀ ਰਾਹ 'ਤੇ ਆ ਸਕਦੀ ਹੈ। ਸੋ ਅੱਜ ਲੋੜ ਹੈ, ਸਾਰੀਆਂ ਸੰਸਥਾਵਾਂ, ਵਿਦਵਾਨਾਂ, ਰਾਗੀਆਂ, ਢਾਡੀਆਂ, ਕਥਾਵਾਚਕਾਂ, ਪ੍ਰਚਾਰਕਾਂ ਨੂੰ ਇੱਕ ਸਾਂਝੇ ਮੰਚ 'ਤੇ ਇਕੱਠੇ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਪ੍ਰਸਤੀ ਅਧੀਨ, ਸਮੂਹਿਕ ਤੌਰ 'ਤੇ ਤਨੋ-ਮਨੋ ਤੇ ਧਨੋ ਇਸ ਵਿਸ਼ੇ ਲਈ ਕਾਰਜ ਕਰਨ ਦੀ। ਇਹ ਵੀ ਕਹਿਣਾ ਬਣਦਾ ਹੈ ਕਿ ਨੌਜੁਆਨ ਵਰਗ ਵਿੱਚ ਸਿੱਖੀ ਵੱਲ ਝੁਕਾਅ ਪੈਦਾ ਹੋ ਰਿਹਾ ਹੈ ਲੋੜ ਹੈ ਸਮੇਂ ਦੀ ਨਜ਼ਾਕਤ ਨੂੰ ਸਮਝਕੇ ਕਾਰਜ ਕਰਨ ਦੀ।

----0-----

# ਜਿਹੜੇ ਸਿੱਕੇ ਖਰੇ ਸੀ ਲਗਦੇ

*ਸਰਦਾਰ ਪੰਛੀ*
*9417091668*

ਜਿਹੜੇ ਸਿੱਕੇ ਖਰੇ ਸੀ ਲਗਦੇ, ਵਕਤ ਪਿਆ ਤਾਂ ਖੋਟੇ ਹੋਏ।
ਇਕ ਦੇਸ਼ ਦੇ ਇਕ ਜ਼ਿਮੀਂ ਦੇ ਵੇਖੋ ਤਿੰਨ ਤਿੰਨ ਟੋਟੇ ਹੋਏ।

ਲਾਸ਼ਾਂ ਦੇ ਸੰਗ ਭਰ ਗਈ ਧਰਤੀ, ਲਹੂ ਦੇ ਨਾਲ ਭਰੇ ਦਰਿਆ।
ਸਭ ਦਾ ਖ਼ੂਨ ਹੋ ਗਿਆ ਪਾਣੀ, ਆਪਸ ਵਿੱਚ ਲੜ ਮਰੇ ਭਰਾ।
ਵੇਖ ਬੰਦੇ ਦੀਆਂ ਕਰਤੂਤਾਂ ਨੂੰ, ਸ਼ਰਮਸਾਰ ਹੈ ਆਪ ਖ਼ੁਦਾ।
ਹੰਝੂ ਇਸ ਤੇ ਅਸਰ ਨ ਕਰਦੇ, ਨ ਹੀ ਕੋਈ ਸ਼ਰਮ ਹਯਾ।
ਭੁੱਲ ਗਿਆ ਕੁਰਆਨ ਦੀ ਸਿਖਿਆ, ਭੁੱਲਿਆ ਜੋ ਗੀਤਾ ਨੇ ਕਿਹਾ।
ਅਪਣੇ ਹੱਥੀਂ ਆਪਣੇ ਘਰ ਨੂੰ ਇਸ ਨੇ ਲਈ ਹੈ ਅੱਗ ਲਗਾ।
ਇਕ ਜਿਸਮ ਸੀ ਹਿੰਦੂ ਮੁਸਲਿਮ, ਹੁਣ ਤਾਂ ਪੋਟੇ ਪੋਟੇ ਹੋਏ।
ਇਕ ਦੇਸ਼ ਦੇ ਇਕ ਜ਼ਿਮੀਂ ਦੇ ਵੇਖੋ ਤਿੰਨ ਤਿੰਨ ਟੋਟੇ ਹੋਏ।

ਨਾ ਸਮਝੇ ਬੰਦਨੀਤੀ ਉਸ ਦੀ ਨਾ ਸਮਝੇ ਅੰਗ੍ਰਜ਼ੀ-ਚਾਲ।
ਆਪਣੀ ਛੁਰੀ ਲੈ ਆਪਣੇ ਹੱਥੀਂ, ਆਪਣੇ ਆਪ ਨੂੰ ਕਰਨ ਹਲਾਲ।
ਆਪਣਾ ਖ਼ੂਨ ਹੀ ਵਗਿਆ ਏਨਾ, ਧਰਤੀ ਹੋਈ ਲਾਲੋ ਲਾਲ।
ਕੱਖਾਂ ਤੋਂ ਵੀ ਹੌਲੇ ਹੋਏ, ਧਰਤੀ ਦੇ ਵੱਡਮੁੱਲੇ ਲਾਲ।
ਸਦੀਆਂ ਤੀਕ ਨਹੀਂ ਭੁੱਲ ਸਕਦਾ। ਸਨਤਾਲੀ ਦਾ ਖ਼ੂਨੀ ਸਾਲ।
ਫਿਰਕੂ ਸੋਚ ਦੇ ਸਾਰੇ ਰਹਿਬਰ ਬੇ-ਪੈਂਦੇ ਨੇ ਲੋਟੇ ਹੋਏ।
ਇਕ ਦੇਸ਼ ਦੇ ਇਕ ਜ਼ਿਮੀਂ ਦੇ ਵੇਖੋ ਤਿੰਨ-ਤਿੰਨ ਟੋਟੇ ਹੋਏ।

ਕਬਰ ਦੇ ਅੰਦਰ ਸੁਤਾ 'ਵਾਰਿਸ' ਨਾਲ ਹੀ ਸੁੱਤੇ ਓਹਦੇ ਬੋਲ।
ਕਿਹੜਾ ਆਖੇ 'ਹੀਰ ਸਲੇਟੀ' ਨੂੰ ਨਾ ਬੋਲੇ ਬੋਲ ਕੁਬੋਲ।
ਕੋਈ ਨਾ ਕਹਿੰਦਾ 'ਧਨੀ ਰਾਮ ਨੂੰ, ਚੁੱਪ ਦੀ ਘੁੰਡੀ ਤੂੰ ਹੀ ਖੋਹਲ।
ਕਿਹੜਾ ਆਖੇ 'ਸ਼ਰਫ਼' ਦੇ ਤਾਈਂ, ਇਹ ਹੰਝੂ ਨਾ ਘੱਟੇ ਰੋਲ।
'ਕਾਦਰ ਯਾਰ' ਨੂੰ ਕਿਹੜਾ ਆਖੇ ਦੋ ਘੜੀਆਂ ਲਈ ਬਹਿ ਜਾ ਕੋਲ।
ਸਹਿਗਲ ਦੇ ਸੀਨੇ ਤੇ ਪੱਥਰ, ਬਣ ਗਏ ਉਹਦੇ ਮਿਠੜੇ ਬੋਲ।
ਸਾਂਝਾਂ ਦੇ ਪਰਛਾਵੇਂ ਹੁਣ ਤਾਂ ਤਿਲ ਤਿਲ ਕਰਕੇ ਛੋਟੇ ਹੋਏ।
ਇਕ ਦੇਸ਼ ਦੇ ਇਕ ਜ਼ਿਮੀਂ ਦੇ ਵੇਖੋ ਤਿੰਨ ਤਿੰਨ ਟੋਟੇ ਹੋਏ।

----0----

ਲੜੀਵਾਰ
ਕਿਸ਼ਤ 15

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ* *ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

### ਸੰਧਯਾ ਤ੍ਰਿਕਾਲ ਦਾ ਖੰਡਨ

ਸਫਾ ੨੮

**ਦੋਹਰਾ**

ਸੰਧਯਾ ਦੇ ਦੋ ਕਾਲ ਹਨ ਦੱਸੇ ਸੰਝ ਸਵੇਰ।
ਜੋ ਤ੍ਰਿਕਾਲ ਬਤਾਉਂਦੇ ਸੋ ਅੱਗਯਾਨੀ ਹੇਰ॥੧॥
ਪਹਲੇ ਪੰਡਤ ਆਖਦੇ ਸੰਧਯਾ ਹੈ ਤ੍ਰਿਕਾਲ।
ਪਰ ਇਸ ਨਵੇ ਮੁਨੀਸ਼ ਨੈ ਕਹੀ ਦੋਇ ਦੀ ਚਾਲ॥੨॥
ਆਖਨ ਸੰਧੀ ਨੂੰ ਕਰਨ ਸੰਧਯਾ ਪੁਰਖ ਸੁਜਾਨ।
ਸੋ ਹੁੰਦੀ ਦੋ ਕਾਲ ਹੈ ਸੁਬਹ ਸ਼ਾਮ ਦੀ ਆਨ॥੩॥

**ਭਾਵ**-ਅੱਜ ਤੱਕ ਪੁਰਾਣੇ ਸ਼ਾਸਤ੍ਰ ਅਤੇ ਮਹਾਤਮਾਂ ਪੰਡਤ ਤ੍ਰਿਕਾਲ ਸੰਧਯਾ ਕਰਦੇ ਆਏ ਸਨ ਅਤੇ ਇਸੇ ਵਾਸਤੇ ਉਨ੍ਹਾਂ ਨੇ ਪ੍ਰਾਣੀਆਂ ਨੂੰ ਤ੍ਰਿਕਾਲ ਸੰਧਯਾ ਦਾ ਉਪਦੇਸ਼ ਕੀਤਾ ਸੀ ਪ੍ਰੰਤੂ ਸਾਧੂ ਦਿਆਨੰਦ ਜੀ ਨੇ ਦੁਪਹਰ ਦੀ ਸੰਧਯਾ ਹੀ ਉਡਾ ਦਿੱਤੀ ਅਰ ਕੇਵਲ ਸਵੇਰ ਅਤੇ ਆਥਨ ਦੀ ਦੋਹੀ ਸੰਧੀਆਂ ਦੱਸਕੇ ਦੋ ਸੰਧਯਾ ਵਰਨਨ ਕੀਤੀਆਂ ਹਨ। ਯਥਾ:-

"ਸਾਯੰ ਕਾਲ ਔਰ ਪ੍ਰਾਤ: ਕਾਲ ਮੈਂ ਦੋ ਵੇਰ ਸੰਧਯੋ ਪਾਸਨ ਕਰੇ ਔਰ ਅਗਨਿ ਹੋਤ੍ਰ ਕਰੈ, ਦੋਹੀ ਸੰਧਯਾ ਹੈਂ, ਪ੍ਰਾਂਤ: ਔਰ ਸਾਯੰ ਕਾਲ, ਮਧਯਾਨ ਕਹੀਂ ਨਹੀਂ ਕਿਉਂਕਿ ਸੰਧਯਾ ਨਾਮ ਹੈ ਸੰਧਿ ਕਾ ਸੰਧੀ ਦੋ ਕਾਲ ਹੀ ਹੋਤੀ ਹੈ: ਪ੍ਰਾਤਾ ਕਾਲ ਪ੍ਰਕਾਸ਼ ਔਰ ਅੰਧ ਕਾਰਕੀ ਸੰਧੀ ਹੋਤੀ ਹੈ, ਤਥਾ ਸਾਯੰ ਕਾਲ ਪ੍ਰਕਾਸ਼ ਔਰ ਅੰਧਕਾਰ ਕੀ ਸੰਧੀ ਹੋਤੀ ਹੈ, ਮਧਯਾਨ ਮੇਂ ਕੇਵਲ ਪ੍ਰਕਾਸ਼ ਹੀ ਹੈ, ਇਸ ਲੀਏ ਮਧਯਾਨ ਮੇਂ ਸੰਧਯਾ ਨਹੀ ਹੋ ਸਕਤੀ"

"ਇਸ ਸਮਯ ਪਰਮੇਸ਼੍ਵਰ ਕਾ ਧਯਾਨ ਕਰਤੇ ਹੈਂ ਇਸਸੇ ਇਸਕਾ ਨਾਮ ਸੰਧਯਾ ਹੈ, ਅਥਵਾ 'ਸੰਧਯੇ ਹਿਤਾ ਸੰਧਯਾ' ਮਨ ਔਰ ਜੀਵਾਤਮਾ ਕਾ ਪਰਮੇਸ਼੍ਵਰ ਸੇ ਜਿਸ ਕਰਮ ਸੇ ਸੰਧਯਾਨ ਹੋਯ ਉਸਕਾ ਨਾਮ ਸੰਧਿ ਹੈ, ਸੰਧਿ ਕੇ ਲੀਏ ਜੋ ਅਨਕੂਲ ਕ੍ਰਮ ਹੋਤਾ ਹੈ ਉਸਕਾ ਨਾਮ ਸੰਧਯਾ ਹੈ, ਸੋ ਦੋ ਹੀ ਹੈਂ॥ ਆਦਿ"

**ਦੋਹਰਾ**

ਇਹ ਸਾਧੂ ਕਾ ਕਥਨ ਸਭ ਹੈ ਅਤਿ ਯੁਕਤਿ ਵਿਹੀਨ।
ਬੁਧਿਮਾਨ ਇਸ ਬਾਤ ਪਰ ਨਿਸਚਾ ਕਰੇ ਕਬੀਨ॥੪॥
ਦਿਨ ਰਾਤ੍ਰ ਦੇ ਜੋਗ ਨੂੰ ਸੰਧੀ ਕਹਨ ਸੁਜਾਨ।
ਸੋ ਹੁੰਦੀ ਤ੍ਰਿਕਾਲ ਹੀ ਨਾ ਦੋ ਵੇਰੀ ਮਾਨ॥੫॥

**ਭਾਵ**-ਇਸ ਪ੍ਰਸੰਗ ਦੇ ਕਥਨ ਵੇਲੇ ਸਾਧੂ ਜੀ ਨੇ ਭੁੱਲ ਕੀਤੀ ਹੈ, ਜਿਸ ਤੇ ਪ੍ਰਤੀਤ ਹੁੰਦਾ ਹੈ ਕੇ ਉਨ੍ਹਾਂ ਨੂੰ ਸੂਖਮ ਦ੍ਰਿਸ਼ਟੀ ਨਾਲ ਸਮਝ ਗਯਾਨ ਨਹੀਂ ਸਾ ਕਿੰਤੂ ਕੇਵਲ ਥੂਲ ਦ੍ਰਿਸ਼ਟੀ ਨਾਲ ਹੀ ਉਨ੍ਹਾਂ ਨੇ ਦੇਖਕੇ ਮਨ ਭਾਉਂਦਾ ਖਯਾਲ ਪ੍ਰਗਟ ਕੀਤਾ ਹੈ॥

ਸਾਧੂ ਜੀ ਇਸ ਬਾਤ ਨੂੰ ਆਪ ਮੰਨਦੇ ਹਨ ਕੇ ਸੰਧੀ ਨਾਮ ਤਮ ਅਤੇ ਪ੍ਰਕਾਸ਼ ਦੀ ਸੰਧੀ ਦਾ ਹੈ ਪ੍ਰੰਤੂ ਉਨ੍ਹਾਂ ਨੂੰ ਇਹ ਖਬਰ ਨਹੀਂ ਸੀ ਕੇ ਤਮ ਅਤੇ ਪ੍ਰਕਾਸ਼ ਦੀ ਸੰਧੀ ਹੁੰਦੀ ਹੀ ਮਧਯਾਨ ਕਾਲ ਵਿੱਚ ਹੈ, ਕਿਉਂਕਿ ਪੂਰਨ ਮਧਯਾਨ ਕਾਲ ਤਕ ਪ੍ਰਕਾਸ਼ ਰੈਂਹਦਾ ਹੈ ਅਤੇ ਉਸ ਤੇ ਮਗਰੋਂ ਫਿਰ ਅੰਧਕਾਰ ਅਰੰਭ ਹੁੰਦਾ ਹੈ, ਜੇ ਇਸ ਬਾਤ ਨੂੰ ਸਾਧ ਜੀ ਯਾ ਉਨ੍ਹਾਂ ਦੇ ਸਰਧਾਲੂ ਅੰਗੀਕਾਰ ਨਹੀਂ ਕਰਨਗੇ ਤਾਂ ਦੂਸਰੀ ਸੰਧੀ ਕਦੇ ਹੋਵੇਗੀ ਹੀ ਨਹੀਂ ਕਿਉਂਕਿ ਉਨ੍ਹਾਂ ਨੇ ਕੋਈ ਹੱਦ ਨਹੀਂ ਮੰਨੀ ਜਿਸ ਤੇ ਰਾਤ੍ਰੀ ਹੋ ਹੀ ਨਹੀਂ ਸਕੇਗੀ।

ਇਸ ਵਾਸਤੇ ਸਾਧੂ ਦਾ ਇਹ ਕਹਿਨਾ ਬਿਲਕੁਲ ਅਸ਼ੱਤ ਹੈ ਕੇ ਸੰਧਯਾ ਦੋ ਹਨ, ਦੁਪੈਹਰ ਨੂੰ ਸੰਧੀ ਦੇ ਨਾ ਹੋਨ ਤੇ ਸੰਧਯਾ ਨਹੀਂ ਹੈ, ਕਿੰਤੂ ਦੁਪੈਹਰ ਵਿੱਚ ਜ਼ਰੂਰ ਸੰਧੀ ਹੁੰਦੀ

ਹੈ ਜੋ ਸਾਬਤ ਕਰਦੀ ਹੈ ਕੇ ਸੰਧਯਾ ਤਿੰਨ ਹਨ ਦੋ ਨਹੀਂ, ਅਰ ਜੋ ਪੁਰਾਣੇ ਪੁਰਖਾਂ ਨੇ ਤ੍ਰਿਕਾਲ ਸੰਧਯਾ ਕਹੀ ਹੈ ਸੋ ਸਭ ਠੀਕ ਹੈ॥

**ਦੋਹਰਾ**

ਜੇ ਚੇਲੇ ਇਸ ਸਾਧ ਦੇ ਮੈਨੂੰ ਆਖਨ ਝੂਠ।
ਤਾਂ ਅੰਗ੍ਰੇਜ਼ੀ ਸਮਾਂ ਤਿੰਨ ਦੇਊ ਗਲ ਵਿੱਚ ਗੁਠ॥੬॥
ਦੇਖੋ ਦਫਤਰ ਰੇਲਦੇ ਕਿਆ ਦੱਸਦੇ ਹਨ ਤੁੱਧ।
ਤੋਪ ਜਬਲ ਪੁਰ ਤੁਸਾਂ ਦੀ ਨਿਰਮਲ ਕਰਦੀ ਬੁੱਧ॥੭॥

**ਭਾਵ**-ਅੱਜ ਕੱਲ ਸਾਧੂ ਦੇ ਸੇਵਕਾਂ ਨੇ ਇਕ ਪ੍ਰਕਾਰ ਦੀ ਅਜੇ ਹੀ ਹਠ ਧਰਮੀ ਅੰਗੀਕਾਰ ਕੀਤੀ ਹੋਈ ਹੈ ਕੇ ਜੋ ਉਨ੍ਹਾਂ ਨੇ ਲਿਖ ਦਿੱਤਾ ਹੈ ਸੋ ਸਭ ਸੱਤ ਕਰਕੇ ਮੰਨਨਾਂ ਜੋਗ ਹੈ, ਭਾਵੇਂ ਉਹ ਇੱਲ ਦਾ ਨਾਉ ਕੁੱਕੜ ਹੀ ਕਿਉਂ ਨਾ ਹੋਵੇ, ਪ੍ਰੰਤੂ ਉਨ੍ਹਾਂ ਦੇ ਇਸ ਹਠ ਨੂੰ ਅੰਗ੍ਰੇਜ਼ੀ ਹਿਸਾਬ ਜੋ ਦਿਨ ਅਤੇ ਰਾਤ ਦੀ ਸੰਧੀ ਦਾ ਹੈ ਅੱਛੀ ਤਰ੍ਹਾਂ ਤੋੜ ਦੇਂਦਾ ਹੈ, ਕਿਉਂਕਿ ਰੇਲਾਂ ਦੇ ਦਫਤਰਾਂ ਵਿੱਚ ਅਰ ਜਬਲ ਪੁਰ ਦੀ ਤੋਪ ਦਾ ਹਿਸਾਬ ਸਾਰਾ ਬਾਰਾਂ ਬਜੇ ਰਾਤ ਅਤੇ ਬਾਰਾਂ ਬਜੇ ਦਿਨ ਦਾ ਹੀ ਹੈ, ਜਿਸ ਤੇ ਬਾਰਾਂ ਬਜੇ ਰਾਤ ਦੇ ਮਗਰੋਂ ਦਿਨ ਅਤੇ ਬਾਰਾਂ ਬਜੇ ਦਿਨ ਤੇ ਮਗਰੋਂ ਰਾਤ ਗਿਣਦੇ ਹਨ, ਸੋ ਉਹ ਦਿਨ ਰਾਤ੍ਰ ਯਾ ਤਮ ਪ੍ਰਕਾਸ਼ ਦੀ ਸੰਧੀ ਪ੍ਰਾਤਾ ਕਾਲ ਯਾ ਸਾਯੰ ਰਾਤ ਗਿਣਦੇ ਹਨ, ਸੋ ਉਹ ਦਿਨ ਰਾਤ੍ਰ ਯਾ ਤਮ ਪ੍ਰਕਾਸ਼ ਦੀ ਸੰਧੀ ਪ੍ਰਾਤਾ ਕਾਲ ਯਾ ਸਾਯੰ ਕਾਲ ਨਹੀਂ ਮੰਨਦੇ ਕਿੰਤੂ ਉਹ ਦੁਪਹਿਰ ਦਿਨ ਅਤੇ ਅੱਧੀ ਰਾਤ ਨੂੰ ਅੰਗੀਕਾਰ ਕਰਦੇ ਹਨ, ਜਿਸ ਤੇ ਪੱਕੀ ਅਤੇ ਸੱਚੀ ਸੰਧੀ ਦੁਪਹਿਰ ਦੀ ਹੀ ਹੈ, ਇਸ ਤੇ ਸਾਫ ਸਿੱਧ ਹੁੰਦਾ ਹੈ ਕੇ ਸੰਧੀਆਂ ਤਿੰਨ ਹਨ, ਜਿਸ ਤੇ ਸੰਧਯਾ ਭੀ ਤਿੰਨ ਹੋਨੀਆਂ ਚਾਹੀਦੀਆਂ ਹਨ॥

**ਦੋਹਰਾ**

ਭਾਵੇਂ ਸਾਧੂ ਭੁੱਲਿਆ ਦੇਖ ਦੁਪਹਰੇ ਧੁੱਪ॥
ਜਿਸਤੇ ਸੰਧੀ ਤੀਸਰੀ ਕਰ ਗਯਾ ਚਾਇ ਗੜੁੱਪ॥੮॥
ਅੱਖੀਂ ਜਦ ਝੁੰਝਲਾਈਆਂ ਮਨ ਬੈਠਾ ਤਜ ਗਯਾਨ।
ਤੀਜੀ ਸੰਧੀ ਆਖਦੇ ਸਾਨੂੰ ਹੋਇ ਨ ਭਾਨ॥੯॥
ਕਹੋ ਅਕਲ ਜਿਸ ਸਾਧਦੀ ਸੀ ਇਤਨੀ ਹੀ ਮਿੱਤ।
ਦੀਰਘ ਦ੍ਰਿਸ਼ਟੀ ਓਸਨੂੰ ਕਦ ਆਖੇਗਾ ਚਿੱਤ॥੧੦॥
ਮੇਰਾ ਤਾਂ ਇਹ ਕਥਨ ਹੈ ਨਸੀ ਸਾਧ ਸੁਰ ਗਯਾਨ॥
ਇਹ ਤਾਂ ਚੇਲਯਾਂ ਚੁਕਕੇ ਚਾੜਿਆ ਚਾ ਅਸਮਾਨ॥੧੧॥
ਪੀਰ ਲਲਰੀਆ ਹੋ ਗਿਆ ਜਿਉ ਰੇਰੂ ਦਾ ਰੁੱਖ।
ਤਿਉਂ ਕੀਤਾ ਇਸ ਸਾਧ ਨੂੰ ਲੋਗਾਂ ਰਿਖਵਰ ਮੁੱਖ॥੧੨॥
ਕਹਾਂ ਬਯਾਸ ਅਰ ਮਨੂਜੀ ਕਿੱਥੇ ਸੰਕ੍ਰਦੇਵ।
ਕਿੱਥੇ ਇਹ ਸਾਧੂ ਅਹੋ ਲਖੈ ਨ ਸੰਧੀ ਭੇਵ॥੧੩॥

**ਭਾਵ**-ਮੇਰਾ ਇਹ ਪੱਕਾ ਦਾਹਵਾ ਹੈ ਕੇ ਸਾਧੂ ਦਿਆਨੰਦ ਜੀ ਇਕ ਸਾਦੇ ਖਯਾਲ ਸੁਭਾਵ ਵਾਲੇ ਪੁਰਖ ਸੇ ਜਿਸਤੇ ਜੋ ਮਨ ਵਿਚ ਆ ਜਾਂਦੀ ਸੀ ਸੋਈ ਲਿਖ ਮਾਰਦੇ ਸੇ ਉਸ ਵਿੱਚ ਜੋਗ ਅਜੋਗ ਨਹੀਂ ਵਿਚਾਰਦੇ ਸੇ ਪ੍ਰੰਤੂ ਇਹ ਜਿਤਨੀ ਉਨ੍ਹਾਂ ਦੀ ਸੋਭਾ ਹੈ ਸੋ ਸਭ ਉਨ੍ਹਾਂ ਦੇ ਸੇਵਕਾਂ ਦਾ ਹੀ ਚਮਤਕਾਰ ਹੈ, ਅਰ ਇਹ ਗੱਲ ਸੱਤ ਹੈ ਕੇ "ਪੀਰਾਂ ਨੂੰ ਮੁਰੀਦ ਉਡਾਉਂਦੇ ਹਨ"॥

ਆਪ ਲਿਖਦੇ ਹਨ ਕੇ "ਇਸ ਲੀਏ ਮਧਯਾਨ ਮੈਂ ਸੰਧਯਾ ਨਹੀਂ ਹੋ ਸਕਤੀ" ਅਸੀਂ ਨਹੀਂ ਜਾਨਦੇ ਕੇ ਇਹ ਨਿਰ ਯੁਕਤ ਬਾਤ ਸਾਧੂ ਜੀ ਨੇ ਕਿਉਂ ਕਹੀ ਹੈ, ਅਰ ਮਧਯਾਨ ਵਿੱਚ ਸੰਧਯਾ ਕਿਉਂ ਨਹੀਂ ਹੋ ਸਕਦੀ, ਕਿਆ ਜੇ ਉਸ ਸਮਯ ਸੰਧਯਾ ਕਰੇਗਾ ਤਾਂ ਮੰਤ੍ਰ ਨਹੀਂ ਬੋਲਯਾ ਜਾਏਗਾ ਯਾ ਕੋਈ ਢਿਡ ਵਿੱਚ ਦਰਦ ਉਠ ਖੜੇਗਾ, ਜਿਸ ਤੇ ਹੋ ਨਹੀਂ ਸਕੇਗੀ? ਜੇ ਅਸਲ ਵਿਚਾਰ ਕੇ ਦੇਖਿਆ ਜਾਇ ਤਾਂ ਸੰਧੀ ਦਾ ਵੇਲਾ ਹੀ ਮਧਯਾਨ ਕਾਲ ਹੈ, ਜਿਸ ਦੀਆਂ ਪੂਰੀਆਂ ਯੁਕਤੀਆਂ ਇਹ ਹਨ ਪਹਿਲੇ ਤਾਂ ਸੰਧੀ ਦਿਨ ਅਤੇ ਰਾਤ ਦੇ ਮੇਲ ਨੂੰ ਦੱਸਯਾ ਹੈ ਸੋ ਇਹ ਸੰਧੀ ਮੱਧਯਾਨ ਵਿੱਚ ਹੀ ਹੁੰਦੀ ਹੈ ਜੈਸਾ ਕੇ ਅੱਜ ਕੱਲ ਸਾਰੇ ਭੂ-ਗੋਲ ਪਰ ਮੰਨੀ ਜਾਂਦੀ ਹੈ, ਜਿਸ ਤੇ ਸੰਧਯਾ ਦਾ ਏਹੋ ਉਤਮ ਵੇਲਾ ਹੈ॥

ਦੂਸਰੀ ਯੁਕਤੀ ਇਹ ਹੈ ਕੇ ਦੁਪਹਿਰ ਦੇ ਵੇਲੇ ਸਾਰੇ ਆਦਮੀ ਅਪਨੇ ਕੰਮ ਕਾਰ ਤੇ ਵੇਹਲੇ ਹੋ ਕੇ ਆਰਾਮ ਕਰਦੇ ਹਨ ਜੈਸਾ ਕੇ ਹਾਲੀ ਹਲ ਬਾਹਕੇ ਅਤੇ ਦੁਕਾਨਦਾਰ ਦੁਕਾਨਾਂ ਦਾ ਸੌਦਾ ਕਰਕੇ ਅਤੇ ਦਫਤਰਾਂ ਵਿੱਚ ਭੀ ਘੰਟੇ ਦੀ ਛੁੱਟੀ ਹੋ ਜਾਂਦੀ ਹੈ ਜਿਸ ਤੇ ਇਸ ਸਮਯ ਪਰ ਸੰਧਯਾ ਸੁਖੈਨ ਹੀ ਹੋ ਸਕਦੀ ਹੈ ਅਤੇ ਕਿਸੇ ਪ੍ਰਕਾਰ ਦੀ ਭੀ ਹਾਨੀ ਨਹੀਂ ਹੋ ਸਕਦੀ, ਇਨ੍ਹਾਂ ਯੁਕਤੀਆਂ ਦੁਆਰਾ ਸਾਬਤ ਹੁੰਦਾ ਹੈ ਕੇ ਅਸਲ ਸੰਧੀ ਸੰਧਯਾ ਦੇ ਕਰਨ ਨੂੰ ਮਧਯਾਨ ਦੀ ਹੀ ਹੈ ਅਤੇ

ਸਾਧੂ ਦਾ ਇਹ ਕਥਨ ਕੇ ਮਧਯਾਨ ਵਿੱਚ ਸੰਧੀ ਹੋ ਨਹੀਂ ਸਕਦੀ ਸੋ ਸਰਬ ਦਾ ਮਿੱਥਯਾ ਹੈ।

**ਦੋਹਰਾ**

ਹੋਰ ਯੁਕਤਿ ਇੱਕ ਸਾਧ ਨੈ ਕਹੀ ਅਨੋਖੀ ਜਾਨ।
ਜਿਸ ਨੂੰ ਮੰਨੇਗਾ ਨਹੀਂ ਕੋਈ ਪੁਰਖ ਸੁਜਾਨ॥੧੪॥
ਸੰਧੀ ਪਦ ਦਾ ਅਰਥ ਜੋ ਕੀਤਾ ਨਾਲ ਵਿਚਾਰ।
ਉਸਦੇ ਅਸਲੀ ਭਾਵ ਨੂੰ ਦਿੱਤਾ ਫੇਰ ਵਿਸਾਰ॥੧੫॥

**ਭਾਵ**-ਸੰਧੀ ਪਦ ਦਾ ਅਰਥ "ਸੰਧਯੇ ਹਿਤਾ ਸੰਧਯਾ" ਲਿਖ ਕੇ ਭਾਵ ਦੱਸਦੇ ਹਨ ਕੇ ਜਿਸ ਸਮੈਂ ਵਿੱਚ ਮਨ ਅਤੇ ਜੀਵਾਤਮਾਂ ਦਾ ਪ੍ਰਮੇਸ਼੍ਵਰ ਨਾਲ ਸੰਧਯਾਨ ਅਰਥਾਤ ਜੋਗ ਹੋਵੇ ਉਸ ਦਾ ਨਾਉ ਸੰਧੀ ਹੈ ਅਰ ਇਸ ਸੰਧੀ ਵਾਸਤੇ ਜੋ ਸਾਧਨ ਅਨਕੂਲ ਹੋਵੇ ਉਸ ਦਾ ਨਾਮ ਸੰਧਯਾ ਹੈ ਸੋ ਦੋਏ ਹਨ।

ਇਸ ਪਰ ਅਸੀਂ ਸਾਧੂ ਜੀ ਤੇ ਇਹ ਪੁੱਛਦੇ ਹਾਂ ਕੇ ਜੇ ਇਹ ਨਿਯਮ ਹੈ ਕੇ ਜਿਸ ਸਮਯ ਮਨ ਅਤੇ ਜੀਵਾਤਮਾਂ ਦਾ ਪਰਮੇਸ਼੍ਵਰ ਨਾਲ ਮਿਲਾਪ ਹੋਏ ਸੋਈ ਸੰਧੀ ਹੈ ਫਿਰ ਕਿਆ ਇਸ ਮਿਲਾਪ ਵਾਸਤੇ ਭੀ ਕੋਈ ਰੇਲਵੇ ਸਟੇਸ਼ਨਾਂ ਵਾਂਗ ਖਾਸ ਵਕਤ ਮੁਕਰਰ ਹੈ ਕੇ ਮੁਲਤਾਨ ਅਤੇ ਪਸ਼ਾਵਰ ਦੀ ਗੱਡੀ ਇਸ 2 ਸਮਯ ਪਰ ਹੀ ਮਿਲਦੀ ਹੈ, ਇਸੇ ਤਰ੍ਹਾਂ ਜੀਵਾਤਮਾਂ ਅਤੇ ਪਰਮੇਸ਼੍ਵਰ ਭੀ ਸਵੇਰੇ ਅਰ ਸੰਧਯਾ ਨੂੰ ਹੀ ਮਿਲਦੇ ਹਨ, ਕਿਆ ਇਸ ਬਾਤ ਨੂੰ ਕੋਈ ਬੁਧਿਮਾਨ ਮੰਨ ਸਕਦਾ ਹੈ?

ਸਾਧੂ ਜੀ ਨੂੰ ਇਹ ਖਬਰ ਨਹੀਂ ਸੀ ਕੇ ਜਦ ਪੁਰਖ ਦਾ ਚਿੱਤ ਇਕਾਗ੍ਰ ਹੁੰਦਾ ਹੈ ਤਦੇ ਉਸਨੂੰ ਈਸ਼੍ਵਰ ਦੇ ਅਰਾਧਨ ਦਾ ਆਨੰਦ ਪ੍ਰਾਪਤ ਹੋ ਸਕਦਾ ਹੈ, ਭਾਵੇਂ ਉਹ ਕਿਸੇ ਕਾਲ ਵਿੱਚ ਹੋਵੇ, ਫਿਰ ਇਹ ਕਹਨਾ ਕੇ ਦੋਨਾ ਹੀ ਵੇਲਿਆਂ ਵਿੱਚ ਹੁੰਦਾ ਹੈ ਸੋ ਅਤਯੰਤ ਹੀ ਯੁਕਤੀ ਅਤੇ ਅਨੁਭਵ ਵਿਰੁੱਧ ਹੈ, ਕਿਉਂਕਿ ਉਠਦਿਆਂ ਬੈਠਦਿਆਂ ਚਲਦਿਆਂ ਫਿਰਦਿਆਂ ਰਾਤ੍ਰੀ ਅਤੇ ਦਿਨ ਨੂੰ ਜਿਸ ਵੇਲੇ ਪੁਰਖ ਦਾ ਰਿਦਾ ਈਸ਼੍ਵਰ ਦੀ ਪ੍ਰੇਮ ਭਗਤੀ ਵਿੱਚ ਮਗਨ ਹੋਵੇ ਸੋਈ ਸੰਧਯਾ ਹੈ, ਜਿਸ ਤੇ ਸਾਧੂ ਦੇ ਆਖੇ ਹੋਏ ਦੋ ਵੇਲੇ ਠੀਕ ਨਹੀਂ ਹਨ, ਮਨ ਅਤੇ ਆਤਮਾਂ ਦਾ ਈਸ਼੍ਵਰ ਨਾਲ ਸੰਜੋਗ ਯਾ ਈਸ਼੍ਵਰ ਪਰਾਇਣ ਹੋਨਾ ਕਿਸੇ ਖਾਸ ਵਕਤ ਨਾਲ ਸੰਬੰਧ ਨਹੀਂ ਰੱਖਦਾ ਕਿੰਤੂ ਇਹ ਮਨ ਦੀ ਇਕਾਗ੍ਰਤਾ ਨਾਲ ਸੰਬੰਧ ਰੱਖਦਾ ਹੈ ਸੋ ਜਿਸ ਵੇਲੇ ਹੋਵੇਗੀ ਓਸੇ ਵੇਲੇ ਪਰਮਾਤਮਾਂ ਨਾਲ ਸੰਧੀ ਹੋ ਜਾਏਗੀ॥

ਜੇ ਸਾਧੂ ਦੇ ਸੇਵਕ ਇਸ ਪਰ ਇਹ ਕਹਨ ਕੇ ਪ੍ਰਾਤਾ ਅਤੇ ਸਾਯੰ ਕਾਲ ਵਿੱਚ ਅਕਸਰ ਚਿੱਤ ਸਥਿਰ ਹੁੰਦਾ ਹੈ ਜਿਸ ਤੇ ਏਹੋ ਸਮਯ ਠੀਕ ਹਨ, ਇਸ ਪਰ ਭੀ ਇਹੋ ਕਹਨਾਂ ਠੀਕ ਹੈ ਕੇ ਪ੍ਰਾਤਾ ਕਾਲ ਤਾਂ ਰਾਤ੍ਰ ਦੇ ਮਨ ਵਿੱਚ ਭਰੇ ਹੋਏ ਕਾਰਜਾਂ ਦੇ ਮਨੋਰਥ ਚਿਤ ਨੂੰ ਠਹਰਨ ਹੀ ਨਹੀਂ ਦੇਂਦੇ, ਅਰ ਇਸੇ ਤਰ੍ਹਾਂ ਦਿਨ ਦੇ ਕਾਰਜ ਕੀਤਯਾਂ ਦਾ ਸ਼ੁਭਾ ਸ਼ੁਭ ਫਲ ਦਾ ਚਿੰਤਨ ਅਰ ਅਗਲੇ ਦਿਨ ਵਾਸਤੇ ਕਾਰਜਾਂ ਦਾ ਵਿਹਾਰ ਸਾਯੰ ਕਾਲ ਵਿੱਚ ਚਿਤ ਨੂੰ ਸ਼ਾਂਤਿ ਹੋਨ ਹੀ ਨਹੀਂ ਦੇਂਦਾ ਜਿਸ ਤੇ ਇਹ ਸਿੱਧ ਹੁੰਦਾ ਹੈ ਕੇ ਚਿਤ ਦੇ ਅਰ ਆਤਮਾਂ ਦੇ ਨਿਰ ਵਿਕਲਪ ਹੋਨ ਲਈ ਕਿਸੇ ਖਾਸ ਸਮਯ ਦੀ ਲੋੜ ਨਹੀਂ ਹੈ, ਉਸ ਸਮਯ ਇਨ੍ਹਾਂ ਦੇ ਆਪ ਹੀ ਅਨੁਭਵ ਸਿੱਧ ਹੈ, ਜਿਸ ਵੇਲੇ ਇਹ ਜਾਨਨ ਕੇ ਹੁਣ ਚਿੱਤ ਨੂੰ ਕੋਈ ਮਲ ਵਿੱਖੇਪ ਨਹੀਂ ਹੈ ਤਦ ਈਸ਼੍ਵਰ ਅਰਪਣ ਕਰਕੇ ਉਸਦੀ ਉਪਾਸਨਾਂ ਕਰ ਸਕਦੇ ਹਨ, ਸੋਈ ਸੰਧਯਾ ਹੋ ਸਕਦੀ ਹੈ, ਇਸ ਵਾਸਤੇ ਸਾਧੂ ਜੀ ਦਾ ਵਿਚਾਰ ਇਸ ਜਗਾ ਪਰ ਠੀਕ ਨਹੀਂ ਹੈ॥

**ਦੋਹਰਾ**

ਇਹ ਸੰਧਯਾ ਦਾ ਹਾਲ ਮੈਂ ਦਿੱਤਾ ਤੁਧ ਸੁਨਾਇ।
ਜਾਨ ਕਪੋਲਕ ਕਲਪਨਾਂ ਨਹਿ ਇਸ ਮਹਿ ਭਟਕਾਇ॥੧੬॥
ਈਸ਼੍ਵਰ ਸਦਾ ਸਮੀਪ ਹੈ ਇਸ ਪਾਣੀ ਦੇ ਨਿੱਤ।
ਤਦ ਹੀ ਕਰੇ ਅਰਾਧਨਾਂ ਜਦ ਥਿਰ ਹੋਵੇ ਚਿੱਤ॥੧੭॥
ਉਹ ਪ੍ਰਮਾਤਮਾ ਆਪ ਹੀ ਹੈ ਮਿਲਯਾ ਸਭ ਮਾਂਹਿ॥
ਕੇਵਲ ਇਤਨਾਂ ਭੇਦ ਹੈ ਪੁਰਖ ਨ ਸਮਝਨ ਤਾਂਹਿ॥੧੮॥
ਜਦੋਂ ਇਕਾਗ੍ਰ ਵਿਰਤ ਕਰ ਕਰੇ ਅਰਾਧਨ ਕੋਇ॥
ਤਦੋਂ ਲਹੇ ਸੁਖ ਓਸਦਾ ਰੰਚ ਨ ਦੇਰੀ ਹੋਇ॥੧੯॥
ਤਾਂਤੇ ਸਾਧੂ ਦਾ ਕਥਨ ਹੈ ਸਾਰਾ ਅੜਬਿੰਗ॥
ਲੋਗਾਂ ਪਿਆ ਖਪਾਉਂਦਾ ਐਵੇਂ ਧਿੰਗੋ ਧਿੰਗ॥੨੦॥

ਚਲਦਾ

**ਇਤੀ ਦੋ ਸੰਧਯਾ ਖੰਡਨ**

---0---

ਲੜੀਵਾਰ
ਕਿਸ਼ਤ 25

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

## ਡੇਰੇ ਜਾ ਕੇ ਸਾਰਿਆਂ ਨੇ ਫਿਰ ਸਲਾਹ ਮਸ਼ਵਰਾ ਕਰਨਾ

ਡੇਰੇ ਜਾਇ ਕੇ ਸਾਰਿਆਂ ਮਤਾ ਕੀਤਾ,
ਕੰਮ ਬਣੂਗਾ ਸੋਚ ਵਿਚਾਰ ਕਰਕੇ।
ਮਿੰਨਤ ਮਾਤਾ ਦੀ ਕਰੋ ਮਨਾਓ ਜਾ ਕੇ,
ਕਿਲ੍ਹਾ ਮਾਤਾ ਛੁਡਾਊ ਲਾਚਾਰ ਕਰਕੇ।
ਸਾਹਿਬਜ਼ਾਦੇ ਤੇ ਮਾਤਾ ਸਮੇਤ ਸਿੰਘਾਂ,
ਜੇਕਰ ਜਾਣਗੇ ਆਪ ਪਧਾਰ ਕਰਕੇ।
ਮਹਿਲ ਜਾਣ 'ਤੇ ਕਿਲ੍ਹਾ ਹੋ ਜਾਇ ਖਾਲੀ,
ਨਿਕਲ ਜਾਣਗੇ ਗੁਰੂ ਪਰਵਾਰ ਕਰਕੇ।
ਕੱਲੇ ਰਹਿਣਗੇ ਕਿਸ ਤਰ੍ਹਾਂ ਕਿਲ੍ਹੇ ਅੰਦਰ,
ਕੱਢੋ ਇਸ ਤਰ੍ਹਾਂ ਖੂਬ ਖੁਆਰ ਕਰਕੇ।
ਨੀਤਿ ਭੇਦ ਬਗੈਰ ਨਾ ਜਿੱਤ ਹੋਸਣ,
ਜੇਕਰ ਜਿੱਤਣਾ ਚਾਹੀਏ ਮਾਰ ਕਰਕੇ।
ਦਿਲੋਂ ਆਸ ਜ਼ਰੂਰ ਇਹ ਕੱਢ ਛੱਡੋ,
ਜਾਵੇ ਗੁਰੂ ਨਾ ਕਦੇ ਵੀ ਹਾਰ ਕਰਕੇ।
ਅਸੀਂ ਬਹਿਸ ਮੁਬਾਸਿਆਂ ਵਿੱਚ ਹਾਰੇ,
ਸਾਰੇ ਮੋੜ ਦਿੱਤੇ ਸ਼ਰਮਸਾਰ ਕਰਕੇ।
ਕੰਮ ਨਿੱਕਲੂ ਨਾਲ ਬਹਾਨਿਆਂ ਦੇ,
ਪੱਲੇ ਪਏ ਨਾ ਕੁਝ ਵੰਗਾਰ ਕਰਕੇ।
ਸਗੋਂ ਪੈਣਗੇ ਲੈਣ ਦੇ ਥਾਉਂ ਦੇਣੇ,
ਸੁੱਕੇ ਰਹਾਂਗੇ ਕਦੇ ਨਾ ਵਾਰ ਕਰਕੇ।
ਜੇਕਰ ਜ਼ਰਾ ਵੀ ਛੇੜ ਛਪਾੜ ਕਰੀਏ,
ਸ਼ੇਰ ਖਾਲਸੇ ਪੈਣ ਲਲਕਾਰ ਕਰਕੇ।
ਮਿੱਟੀ ਮਿਲ ਗਏ ਲਸ਼ਕਰ ਜਰਾਰ ਸਾਡੇ,
ਸਿੰਘ ਪਏ ਕਰਤਾਰ ਕਰਤਾਰ ਕਰਕੇ।

ਇਕ ਵਾਰ ਜੇ ਕਿਲ੍ਹੇ ਨੂੰ ਕਰਨ ਖਾਲੀ,
ਹੱਥ ਲਾਈਏ ਫੇਰ ਸੁਆਰ ਕਰਕੇ।
ਨੀਤੀ ਵਿੱਚ ਨਾ ਧਰਮ ਦੀ ਸ਼ਰਮ ਕੋਈ,
ਮੁਨਕਿਰ ਹੋਵੀਏ ਫੇਰ ਇਕਰਾਰ ਕਰਕੇ।
ਕਸਮਾਂ ਖਾਵੀਏ ਪਾਵੀਏ ਲੱਖ ਕਾਮਣ,
ਵੈਰੀ ਆਂਵਦਾ ਵੱਸ ਇਤਬਾਰ ਕਰਕੇ।
ਵੈਰੀ ਆਪ ਤੋਂ ਹੋਇ ਬਲਵਾਨ ਜੇਹੜਾ,
ਉਸਨੂੰ ਮਾਰੀਏ ਅੱਤ ਪਿਆਰ ਕਰਕੇ।
ਸ਼ਾਮ ਦਾਮ ਅਰ ਡੰਡ ਦੇ ਭੇਦ ਜਾਣੋ,
ਅੰਗ ਨੀਤੀ ਦੇ ਲਿਖੇ ਹਨ ਚਾਰ ਕਰਕੇ।
ਫੌਜਾਂ ਚਾੜ੍ਹ ਕੇ ਦੰਡ ਸਭ ਦੇ ਚੁੱਕੇ,
ਜਿੱਤ ਹੋਈ ਨਾ ਤੋਪ ਤਲਵਾਰ ਕਰਕੇ।
ਦਾਮ ਛਾਮ ਦਾ ਨਾਮ ਨਾ ਲਏ ਕੋਈ,
ਕਰੇ ਪੇਸ਼ ਜੇ ਲੱਖ ਹਜ਼ਾਰ ਕਰਕੇ।
ਕੌਡੀ ਮੁੱਲ ਨਾ ਲੱਖ ਕਰੋੜ ਦਾ ਹੈ,
ਲੋਭ ਸਿੱਟਿਆ ਦੂਰ ਪਰਹਾਰ ਕਰਕੇ।
ਭੇਦ ਵਰਤਿਆ ਮਾਤਾ ਅਰ ਸਿੰਘ ਪਾੜੇ,
ਭੇਦ ਪੈ ਗਿਆ ਵਿੱਚ ਤਕਰਾਰ ਕਰਕੇ।
ਬਾਕੀ ਰਹਿ ਗਿਆ ਵਰਤਣਾ ਸ਼ਾਮ ਇੱਕੋ,
ਜਿੱਤ ਮਿਲੇਗੀ ਏਸ ਹਥਯਾਰ ਕਰਕੇ।
ਇਸਨੂੰ ਗੁਪਤ ਤਰੀਕਿਆਂ ਨਾਲ ਵਰਤੋ,
ਕੱਢੋ ਮੁਸ਼ਕ ਨਾ ਜ਼ਰਾ ਇਜ਼ਹਾਰ ਕਰਕੇ।
ਓਟ ਕਿਲ੍ਹੇ ਦੀ ਛੱਡ ਜਦ ਜਾਇ ਬਾਹਰ,
ਮਾਰੋ ਵਿੱਚ ਉਜਾੜ ਨਾਦਾਰ ਕਰਕੇ।
ਕਸਮ ਹਿੰਦੂਆਂ ਵੱਲ ਤੋਂ ਅੰਞ ਖਾਓ,
ਗਊ ਆਟੇ ਦੀ ਇਕ ਤਿਆਰ ਕਰਕੇ।

ਚਿੱਠੀ ਸ਼ਾਹ, ਸੁਗੰਧ ਪੈਗੰਬਰਾਂ ਦੀ,
ਅੱਲ੍ਹਾ ਪਾਕ ਦੀ ਜਾਮਨੀ ਡਾਰ ਕਰਕੇ।
ਸੱਯਦ ਪਾਰਸਾ ਲਵੇ ਕੁਰਾਨ ਸਿਰ 'ਤੇ,
ਬਾਦਸ਼ਾਹ ਵੱਲੋਂ ਜ਼ਿੰਮੇਵਾਰ ਕਰਕੇ।
ਚਲੋ ਇਸ ਤਰ੍ਹਾਂ ਚੱਲੀਏ ਬੰਨ੍ਹ ਤੁੱਮਣ,
ਹੀਲੇ ਹੁੱਜਤਾਂ ਕੁਲ ਇਖਤਿਆਰ ਕਰਕੇ।
ਹੋਵੇ ਕਿਸ ਤਰ੍ਹਾਂ ਫੇਰ ਨਾ ਕਾਮਯਾਬੀ,
ਨਬੀ ਪਾਕ ਨੂੰ ਚਿਤ ਵਿੱਚ ਧਾਰ ਕਰਕੇ।
ਅੱਜ ਮੋਰਚਾ ਜਿੱਤ ਕੇ ਆਵਣਾ ਹੈ,
ਅਤੇ ਸਤਿਗੁਰੂ ਨੂੰ ਵਫਾਦਾਰ ਕਰਕੇ।
ਸੱਪ ਵੈਰੀ ਦੀ ਛਾਤੀ ਵਿੱਚ ਮਾਰ ਦੇਵੋ,
ਮਰੇ ਸੱਪ ਆਵੇ ਦੁਸ਼ਮਣ ਛਾਰ ਕਰਕੇ।
ਸਾਡੀ ਗੱਲ ਪਰ ਹੋਵੇ ਯਕੀਨ੍ਹ ਜਿਕੁਰ
ਅੱਗੋਂ ਪਵੇ ਨਾ ਗੁਰੂ ਭਬਕਾਰ ਕਰਕੇ।
ਮਿੱਠੀ ਛੁਰੀ ਚਲਾਓ ਜੋ ਬੇਮਲੂੰਮੀ,
ਆਵੇ ਇਕ ਹੱਲੇ ਬੇੜਾ ਪਾਰ ਕਰਕੇ।
ਰਜ਼ਾ ਮੰਦ ਦਸਮੇਸ਼ ਨੂੰ ਕਰੋ ਯਾਰੋ,
ਭਾਵੇਂ ਕਿਸ ਤਰ੍ਹਾਂ ਖੰਭ ਖਿਲਾਰ ਕਰਕੇ।
ਗੁੰਦ ਲਏ ਹਨ ਫੇਰ ਮਨਸੂਬਿਆਂ ਦੇ,
ਗੁਪਤ ਢੰਗ ਪਰ ਬੈਠ ਦਰਬਾਰ ਕਰਕੇ।
ਬੱਸ 'ਕੇਸਰੀ' ਚੱਲੇ ਅਨੰਦਪੁਰ ਨੂੰ,
ਭਰੀ ਕਪਟ ਦੀ ਹਿਫਜ਼ ਗੁਫ਼ਤਾਰ ਕਰਕੇ।

**ਅਹਿਦੀਆਂ ਅਤੇ ਵਕੀਲਾਂ ਦਾ ਦੂਜੀ ਵਾਰ ਫੇਰ ਡਾਢੇ ਪਰਪੰਚ ਨਾਲ ਸਤਿਗੁਰ ਜੀ ਦੇ ਹਜ਼ੂਰ ਆਉਂਣਾ**

ਆਏ ਅਹਿਦੀਏ ਪੰਮਾ ਵਕੀਲ ਸੱਯਦ,
ਮਾਤਾ ਸਣੇ ਕਹਿੰਦੇ ਹੱਥ ਜੋੜ ਗੁਰ ਜੀ।
ਸਾਡੀ ਗੱਲ ਰਹਿ ਜਾਇਗੀ ਸਾਰਿਆਂ ਦੀ,
ਕਿਲ੍ਹੇ ਵਿਲੇ ਦੀ ਅਸਾਂ ਨਾ ਲੋੜ ਗੁਰ ਜੀ।
ਇਕ ਕਸਮ ਪਰ ਨਹੀਂ ਯਕੀਨ ਜੇਕਰ,
ਅਸੀਂ ਖਾਂਦੇ ਹਾਂ ਲੱਖ ਕਰੋੜ ਗੁਰ ਜੀ।
ਗਊ ਆਟੇ ਦੀ ਪੰਮੇ ਦੇ ਪਾਸ ਦੇਖੋ,
ਇਸਦੀ ਆਣ ਹੈ ਹਿੰਦੂਆਂ ਓੜ ਗੁਰ ਜੀ।

ਸੱਯਦ ਕਸਮ ਕੁਰਾਨ ਨੂੰ ਚੁੱਕ ਖਾਵੇ,
ਮੋਮਨ ਸਾਰੇ ਪੁਗਾਉਣਗੇ ਤੋੜ ਗੁਰ ਜੀ।
ਦੀਨ ਧਰਮ ਦੀ ਜ਼ਾਮਨੀ ਪੇਸ਼ ਕਰਦੇ,
ਅਰਜ਼ ਨਹੀਂ ਗੁਲਾਮਾਂ ਦੀ ਮੋੜ ਗੁਰ ਜੀ।
ਮਾਤਾ, ਸਣੇ ਉਤਾਵਲੇ ਸਿੰਘ ਹੋਏ,
ਆਖਣ ਹੁਣੇ ਹੀ ਕਿਲ੍ਹੇ ਨੂੰ ਛੋੜ ਗੁਰ ਜੀ।
ਇਕ ਮਿੰਟ ਨਾ ਅਸਾਂ ਗੁਜ਼ਾਰਨਾ ਹੈ,
ਭਾਵੇਂ ਕਿਸ ਤਰ੍ਹਾਂ ਹਟਕ ਤੇ ਹੋੜ ਗੁਰ ਜੀ।
ਜੇ ਤੈਂ ਆਪਣੀ ਜ਼ਿੱਦ ਪਰ ਅੜੇ ਰਹਿਣਾ,
ਅਸੀਂ ਜਾਂਦੇ ਹਾਂ ਤੋੜ ਵਿਛੋੜ ਗੁਰ ਜੀ।
ਇਕ ਪਲ ਗੁਜ਼ਾਰਨਾ ਜੁੱਗ ਹੋਯਾ,
ਸਾਡੀ ਰਾਏ ਦਾ ਇਹੋ ਨਿਚੋੜ ਗੁਰ ਜੀ।
ਨੀਲੇ ਘੋੜੇ ਪਰ ਹੋਹੁ ਸਵਾਰ ਛੇਤੀ,
ਕਲਾ ਪੰਥ ਦੀ ਆਪ ਮਰੋੜ ਗੁਰ ਜੀ।
ਬੱਸ 'ਕੇਸਰੀ' ਮਾਤਾ ਦੇ ਲੱਗ ਆਖੇ,
ਦੂਲਾ ਪੰਥ ਦਰਯਾ ਵਿੱਚ ਰੋੜ ਗੁਰ ਜੀ।

**ਸ੍ਰੀ ਗੁਰੂ ਜੀ ਨੇ ਮਾਤਾ ਜੀ ਅਤੇ ਖਾਲਸੇ ਨੂੰ ਭਵਿੱਖਤ ਵਿੱਚ ਹੋਣ ਵਾਲੇ ਸਾਰੇ ਦਗੇ ਫਰੇਬ ਤੇ ਕਸ਼ਟਾਂ ਦੀ ਸੂਚਨਾ ਕਰ ਦੇਣੀ ਅਤੇ ਆਪ ਬੇਦੋਸ਼ ਹੋ ਜਾਣਾ**

ਚਲੋ ਮਾਤਾ ਜੀ, ਖਾਲਸਾ ਜੀ ਕੂਚ ਬੋਲੋ ਪਰ ਮੈਂ ਨਹੀਂ
ਹੁਣ ਤੋਂ ਜ਼ਿੰਮੇਵਾਰ ਸਿੰਘੋ।
ਫੌਜ ਕਿਲ੍ਹੇ ਵਿੱਚ ਰਹੀ ਮਹਿਫੂਜ ਹੁਣ ਤਕ ਰਾਖਾ ਹਮੇਸ਼
ਕਰਤਾਰ ਸਿੰਘੋ।
ਅੱਜ ਆਪ ਮੁਹਾਰੀਆਂ ਜਾਣ ਫੌਜਾਂ ਉੱਠ ਤੁਰ ਪਏ ਬੇ
-ਮੁਹਾਰ ਸਿੰਘੋ।
ਰਾਤਾਂ ਘੁੱਪ ਹਨੇਰੀਆਂ ਹੈਨ ਸਿਰ 'ਤੇ ਕੱਕਰ ਵੱਸਦਾ
ਠੰਢੜਾ ਠਾਰ ਸਿੰਘੋ।
ਦਲ ਦੁਸ਼ਮਨਾਂ ਦੇ ਘੇਰੇ ਘੱਤ ਬੈਠੇ ਹੋਰ ਆਵੰਦੀ ਫੌਜ
ਜੱਰਾਰ ਸਿੰਘੋ।
ਦੁਸ਼ਮਨ ਹੋ ਰਹੇ ਧਰਤ ਅਸਮਾਨ ਦੋਵੇਂ ਰੁੱਖ ਬਿਰਛ
ਕਰਦੇ ਮਾਰੋ ਮਾਰ ਸਿੰਘੋ।

ਧੋਖੇ ਦੇਣ ਪਹਾੜੀਏ ਤੁਰਕ ਗੰਦੇ ਧੋਖੇ ਬਾਜ਼ੀਆਂ ਵਿੱਚ
ਹੁਸ਼ਯਾਰ ਸਿੰਘੋ।
ਗਿਆ ਖਾਲਸਾ ਲਿੱਖ ਬਿਦਾਵਿਆਂ ਨੂੰ ਪਿੱਛੇ ਰਿਹਾ ਕੀ
ਕਰੋ ਸ਼ੁਮਾਰ ਸਿੰਘੋ।
ਜਾਣ ਬੁੱਝ ਮੁਸੀਬਤਾਂ ਵਿੱਚ ਪੈਂਦੇ ਮੱਤ ਹੋ ਗਈ ਹੈ ਤੁਸਾਂ
ਦੀ ਮਾਰ ਸਿੰਘੋ।
ਟਿੱਡੀ ਦਲਾਂ ਦੇ ਨਾਲ ਮੁਕਾਬਲਾ ਹੈ ਤੱਕੋ ਆਪਣਾ ਕੱਦ
ਨੁਹਾਰ ਸਿੰਘੋ।
ਮੇਰੀ ਆਸ ਹੈ ਤੁਸਾਂ ਨੇ ਲਾਹਿ ਦਿੱਤੀ ਰੱਖੋ ਆਪਣੇ ਉੱਤੇ
ਮਦਾਰ ਸਿੰਘੋ।
ਬੇਈਮਾਨਾਂ ਦੀ ਕਸਮ ਸੁਗੰਦ ਉਤੇ ਕਰ ਬੈਠੇ ਹੋ ਹਾਇ !
ਇਤਬਾਰ ਸਿੰਘੋ।
ਨਿਗਲ ਜਾਣਾ ਹੈ ਧਰਮ ਈਮਾਨ ਏਨ੍ਹਾਂ ਦੇਣੇ ਕੌਲ ਕਰਾਰ
ਵਿਸਾਰ ਸਿੰਘੋ।
ਦੋਸ਼ ਦਿਓ ਨਾ ਭੁੱਲ ਕੇ ਕਦੇ ਮੈਨੂੰ ਕੀਤੇ ਵਕਤ ਪਰ ਤੁਸੀਂ
ਬੇਦਾਰ ਸਿੰਘੋ।
ਭੀੜ ਪਈ ਪਰ ਫੇਰ ਪਛਤਾਵਸੋਗੇ ਜਦੋਂ ਹੋਵੋਂਗੇ ਅੰਤ
ਲਾਚਾਰ ਸਿੰਘੋ।
ਜਾਣ ਬੁੱਝ ਕੇ ਅੱਗ ਵਿੱਚ ਕੁੱਦ ਪੈਣਾ ਨਹੀਂ ਗੱਲ ਕਦੰਤ
ਹੈ ਸਾਰ ਸਿੰਘੋ।
ਵੀਹ ਉੱਨੀ ਯਾ ਠਾਰਾਂ ਸਤਾਰਾਂ ਸੋਲ੍ਹਾਂ ਦਿਨ ਪੰਦਰਾਂ ਲਓ
ਗੁਜ਼ਾਰ ਸਿੰਘੋ।
ਚੌਦਾਂ ਤੇਰਾਂ ਤੇ ਬਾਰਾਂ ਗਿਆਰਾਂ ਦਸ ਵੀ ਬਹੁਤੇ ਨਹੀਂ ਏ
ਜੁਗ ਹਜ਼ਾਰ ਸਿੰਘੋ।
ਨੌਂ ਅੱਠ ਤੇ ਸੱਤ ਦਿਨ ਇਕ ਹਫਤਾ ਬੱਸ ਇਹੋ ਕਾਫੀ
ਆਖਰ ਕਾਰ ਸਿੰਘੋ।
ਸਿਦਕ ਹਾਰ ਬੈਠੇ ਤੁਸੀਂ ਖਾਲਸਾ ਜੀ ਡਾਵਾਂ ਡੋਲ ਹੋ ਗਏ
ਬਲਕਾਰ ਸਿੰਘੋ।
ਅੱਗੇ ਵੇਖੋ ਕਰਤਾਰ ਹੁਣ ਕੀ ਕਰਦਾ ਉਸ ਦੇ ਰੰਗ ਹੈਂ
ਅਪਰ ਅਪਾਰ ਸਿੰਘੋ।
ਬੇਈਮਾਨਾਂ ਦੀ ਚੁੱਕ ਦੇ ਵਿੱਚ ਆਏ ਨਹੀਂ ਸੋਚਦੇ ਸਾਰ
ਅਸਾਰ ਸਿੰਘੋ।

ਆਹਮੋ ਸਾਹਮਣੇ ਜੰਗ ਦੇ ਵਿੱਚ ਮਰਨਾ ਆਈ ਮੁੱਢ ਤੋਂ
ਸੂਰਿਆਂ ਕਾਰ ਸਿੰਘੋ।
ਵਿੱਚ ਦਗੇ ਦੇ ਫਸ ਮਰਨਾ ਲੋਕੀ ਕਹਿਣਗੇ ਮੂਢ ਗਵਾਰ
ਸਿੰਘੋ।
ਜਦੋਂ ਆ ਗਏ ਵਿੱਚ ਮੁਹਾਸਰੇ ਦੇ ਨਹੀਂ ਚੱਲਣੇ ਫੇਰ
ਹਥਿਆਰ ਸਿੰਘੋ।
ਦੁਸ਼ਮਨ ਦਲਾਂ ਦੀ ਕਰੋ ਮੁਰਾਦ ਪੂਰੀ ਲੱਗੇ ਆਪਣਾ
ਕਰਨ ਸ਼ਿਕਾਰ ਸਿੰਘੋ।
ਮਾਤਾ ਭੇਦ ਲੜਾਈ ਦੇ ਕੀਹ ਜਾਣੇ ? ਤੁਸੀਂ ਹੋ ਗਏ
ਮਾਤ ਅਨੁਸਾਰ ਸਿੰਘੋ।
ਸੱਤ ਮਾਹ ਵਿੱਚ ਕਿਲ੍ਹੇ ਦੀ ਹੱਦ ਅੰਦਰ ਕੱਟ ਸਕੀ ਨ
ਤੋਪ ਤਲਵਾਰ ਸਿੰਘੋ।
ਸੂਬੇ ਦਿੱਲੀ ਲਹੌਰ ਦੇ ਥੱਕ ਬੈਠੇ ਲਸ਼ਕਰ ਕੋਹੀਆਂ ਦਾ
ਬੈਠਾ ਹਾਰ ਸਿੰਘੋ।
ਤੱਤੀ ਵਾਉ ਨਾ ਲੱਗਣੀ ਕਿਸੇ ਪਾਈ ਮਹਾਂ ਕਾਲ
ਹੋਇਆ ਪਹਿਰੇਦਰ ਸਿੰਘੋ।
ਓਸ ਕਿਲ੍ਹੇ ਨੂੰ ਆਪ ਹੁਣ ਛੱਡਦੇ ਹੋ ਆਪਣੇ ਪੈਰ
ਕੁਹਾੜੀਆਂ ਮਾਰ ਸਿੰਘੋ।
ਕੰਮ ਦੁਸ਼ਮਣਾਂ ਦੇ ਪਏ ਆਪ ਕਰਦੇ ਕੌਣ ਮੇਟ ਸੱਕੇ ਹੋਣ
ਹਾਰ ਸਿੰਘੋ।
ਕ਼ੀਤੀ ਜ਼ਿੱਦ ਕਕੇਈ ਮੜ੍ਹੇਈ ਮਾਤਾ ਰਾਮ ਬਣਾਂ ਨੂੰ ਗਏ
ਪਧਾਰ ਸਿੰਘੋ।
ਹੋਣੀ ਪਾਂਡੋਆਂ ਤੇ ਪਰਬਲ ਆਣ ਹੋਈ, ਹੋਏ ਜੰਗਲਾਂ
ਵਿੱਚ ਖੁਆਰ ਸਿੰਘੋ।
ਨੌਕਰ ਨੀਚ ਦਾ ਹੋਇਆ ਹਰੀਸ਼ ਚੰਦਰ ਵਿਦਿਆ ਆਪ
ਸਮੇਤ ਪਰਵਾਰ ਸਿੰਘੋ।
ਰਾਜਾ ਨਲ ਨੇ ਜੂਏ ਦੇ ਵਿੱਚ ਵੇਖੋ ਰਾਜ ਭਾਗ ਦਿੱਤਾ ਸਭੋ
ਹਾਰ ਸਿੰਘੋ।
ਬਾਵਨ ਛਲੀ ਨੇ ਠੱਗਿਆ ਬਲ ਰਾਜਾ ਦਿੱਤਾ ਦਾਨ
ਸਰਬੰਸ ਘਰ ਬਾਰ ਸਿੰਘੋ।
ਫਿਰੇ ਮੱਤ ਜਦ ਸਮਾਂ ਬਿਪ੍ਰੀਤ ਆਵੇ ਨਾਸ਼ ਕਾਲ ਦੇ ਔਣ
ਆਸਾਰ ਸਿੰਘੋ।

ਹੋਣੀ ਯਾਦਵਾਂ ਕੁਲੀ ਦਾ ਨਾਸ਼ ਕੀਤਾ, ਆਪੋ ਵਿੱਚ ਲੜ ਕੇ ਹੋਏ ਛਾਰ ਸਿੰਘੋ।
ਘਰੋਂ ਚੱਲੇ ਹੋ ਮੌਤ ਖਰੀਦਣੇ ਨੂੰ ਅਸੀਂ ਬੈਠੇ ਹੁਣ ਛੱਡ ਤਕਰਾਰ ਸਿੰਘੋ।
ਚੱਲੋ ਕਰੋ ਮੁਕਾਬਲਾ ਵੈਰੀਆਂ ਦਾ ਮਰਨ ਵਾਸਤੇ ਹੋ ਕੇ ਤਿਆਰ ਸਿੰਘੋ।
ਉਸਦਾ ਮੂਲ ਵੀ ਮੂਲ ਨਾ ਰਹੇ ਬਾਕੀ ਜੇਹੜਾ ਘਾਟੇ ਦਾ ਕਰੇ ਵਪਾਰ ਸਿੰਘੋ।
ਵਾਧਾ ਲੱਗੇ ਹੋ ਕਰਨ ਮੁਸੀਬਤਾਂ ਦਾ ਮੌਤ ਮੰਗਦੇ ਹੱਥ ਪਸਾਰ ਸਿੰਘੋ।
ਬੇੜਾ ਪਾਰ ਦਰਯਾ ਤੋਂ ਲੰਘਦੇ ਨੂੰ ਡੋਬਣ ਲੱਗੇ ਹੋ ਮੰਝਲੀ ਧਾਰ ਸਿੰਘੋ।
ਗੁਰੂ ਮੱਤ ਪਰ ਨਹੀਂ ਵਿਸ਼ਵਾਸ਼ ਕਰਦੇ ਆਪਣੀ ਮੱਤ ਪਰ ਬਣੇ ਹੁਸ਼ਯਾਰ ਸਿੰਘੋ।
ਚਲੋ 'ਕੇਸਰੀ' ਡਿੱਗੀਏ ਵਿੱਚ ਖਾਤੇ ਜਿਉਣ ਮਰਨ ਦੀ ਛੱਡ ਵਿਚਾਰ ਸਿੰਘੋ।

## ਸ੍ਰੀ ਕਲਗੀਧਰ ਮਹਾਰਾਜ ਨੇ ਸਿੰਘਾਂ ਨੂੰ ਹੁਕਮ ਦਿੱਤਾ ਵਾਧੂ ਸਾਮਾਨ ਸਾੜ ਯਾ ਤੋੜ ਮਰੋੜ ਦਿਓ

ਸਿੱਖਾਂ, ਸੇਵਕਾਂ, ਸਿੰਘਾਂ ਨੂੰ ਸਤਿਗੁਰੂ ਨੇ, ਹੁਕਮ ਨਾਲ ਤਾਕੀਦੀਆਂ ਚਾੜ੍ਹ ਦਿੱਤੇ।
ਤੁਰਤ ਫੁਰਤ ਤਾਮੀਲ ਹੁਣ ਹੋਣ ਲੱਗੀ, ਦਫਤਰ ਕਾਗਤਾਂ ਦੇ ਵਾਧੂ ਪਾੜ ਦਿੱਤੇ।
ਤੰਬੂ, ਖੇਮੇ, ਕਨਾਤਾਂ ਅਰ ਸ਼ਾਮਯਾਨੇ, ਡਾਢੇ ਕੀਮਤੀ ਕੱਪੜੇ ਸਾੜ ਦਿੱਤੇ।
ਵਗੀ ਜ਼ੋਰ ਦੀ ਵਾਉ ਤੁਫਾਨ ਆਇਆ, ਬੂਟੇ ਫਲਾਂ ਦੇ ਜੜ੍ਹੋਂ ਉਖਾੜ ਦਿੱਤੇ।
ਲੰਕਾ ਮਹਿਲ ਤੇ ਬਾਗ ਅਸ਼ੋਕ ਸਾਰੇ, ਅੱਗ ਲਾ ਹਨਵੰਤੁ ਨੇ ਸਾੜ ਦਿੱਤੇ।
ਰੁੱਤ ਖਿਜ਼ਾਂ ਬਹਾਰ ਦੇ ਵਿੱਚ ਆਈ, ਫਲ ਤੇ ਫੁੱਲ ਮੇਵੇ, ਪੱਤ੍ਰ ਝਾੜ ਦਿੱਤੇ।
ਸੋਨਾ ਚਾਂਦੀ ਤੇ ਤਾਂਬਿਆਂ ਪਿੱਤਲਾਂ ਦੇ, ਭਾਂਡੇ ਭੰਨ ਬਰਤਣ ਤੋੜ ਤਾੜ ਦਿੱਤੇ।
ਸੁੰਦਰ ਬਾਗ ਬਗੀਚੇ ਤੇ ਸੋਨ ਮੰਦਰ, ਪੱਟ ਪੁੱਟ ਕੇ, ਕਰ ਉਜਾੜ ਦਿੱਤੇ।
ਜੇਹੜੇ ਕੰਮ ਸੁਆਰਦਿਆਂ ਵਰ੍ਹੇ ਲੱਗੇ, ਪਲੋ ਪਲੀ ਵਿੱਚ ਹੱਥੀ ਵਿਗਾੜ ਦਿੱਤੇ।
ਵਾਧੂ ਚੁੱਕੇ ਨਾ ਗਏ ਜੋ ਮਾਲ ਜ਼ੇਵਰ ਸ਼ੋਕ ! 'ਕੇਸਰੀ' ਜ਼ਿਮੀਂ ਵਿੱਚ ਗਾੜ ਦਿੱਤੇ।

## ਸ਼ੋਕਦਾਇਕ ਨਜ਼ਾਰਾ

ਜਿਵੇਂ ਛੱਡ ਕੇ ਪੁਰੀ ਅਜੁੱਧਿਆ ਨੂੰ, ਰਾਮਚੰਦ, ਲਛਮਣ ਬਣੇ ਬਾਸ ਚੱਲੇ।
ਭਯਾਨਕ ਦ੍ਰਿਸ਼ਯ ਅੱਜ ਓਸ ਤੋਂ ਪਰ੍ਹੇ ਦਿਸਿਆ ! ਵੇਖ ਲੋਕਾਂ ਦੇ ਉੱਡ ਹਵਾਸ ਚੱਲੇ।
ਤ੍ਰਾਹ ! ਤ੍ਰਾਹ!! ਖਲਕਤ ਹਾਹਾ ਕਾਰ ਕਰਦੀ !, ਡਾਵਾਂ ਡੋਲ ਤੇ ਧਾਰ ਤਰਾਸ ਚੱਲੇ।
ਸਾਇਆ ਸਿਰੋਂ ਦਸਮੇਸ਼ ਦਾ ਉਠਿਆ ਏ ! ਚੌਹਾਂ ਪਾਸੀਓਂ ਹੋ ਨਿਰਾਸ਼ ਚੱਲੇ।
ਜ਼ਾਰੋ-ਜ਼ਾਰ ਰੋਂਦੀ ਪੁਰੀ ਮਾਰ ਢਾਹੀਂ, ਜੀਵ ਜੰਤ ਸਭ ਹੋ ਉਦਾਸ ਚੱਲੇ।
ਬੱਸ 'ਕੇਸਰੀ' ਕਹਿਰ ਦਾ ਸਮਾਂ ਆਇਆ, ਸਾਨੂੰ ਛੱਡ ਕੇ ਕਿਦ੍ਹੇ ਭਰਵਾਸ ਚੱਲੇ।

## ਕਹਿਰ ਦੀ ਸਰਦੀ ਵਿੱਚ ਰਾਤ ਦੇ ਭਯਾਨਕ ਸਮੇਂ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡ ਕੇ ਪਧਾਰਨਾ

ਪੋਹ, ਗਜ਼ਬ ਦੇ ਠੰਢਰੇ ਠਾਰ ਅੰਦਰ, ਸਰਦੀ ਜ਼ੋਰ ਦੀ ਪੈਂਦੀ ਸੀ ਹਾਏ ! ਲੋਕੋ।
ਕੀਤਾ ਕੂਚ ਇਸ ਰਾਤ ਨੂੰ ਸਤਿਗੁਰੂ ਜੀ ਨੇ, ਜੀਨ ਘੋੜਿਆਂ ਦੇ ਉੱਤੇ ਪਾਏ ਲੋਕੋ।
ਡੋਲੇ ਮਾਤਾ ਅਰ ਮਹਿਲਾਂ ਦੇ ਰਥ ਨਾਲੇ, ਸਾਹਿਬਜ਼ਾਦੇ ਤੇ ਸਿੱਖ ਸਜਾਏ ਲੋਕੋ।
ਜੁੱਧ ਜੰਗ ਦੇ ਸਭੇ ਹਥਿਆਰ ਚੁੱਕੇ, ਬਾਕੀ ਖਾਲਸੇ ਨੇ ਚਾਲੇ ਪਾਏ ਲੋਕੋ।
ਅੱਗੇ ਪਿੱਛੇ ਦਸਮੇਸ਼ ਦੇ ਖਾਲਸਾ ਹੈ, ਗਿਰਦੇ ਚੰਦ ਪਰਵਾਰ ਹਨ ਪਾਏ ਲੋਕੋ।

ਕਿਹਾ ਫੌਜ ਨੂੰ ਤੁਰੋ ਹੁਸ਼ਯਾਰ ਹੋ ਕੇ, ਹੋਰ ਸਿੰਘ ਵੀ ਖੂਬ ਸਮਝਾਏ ਲੋਕੋ।
ਸਾਵਧਾਨ ਹੋ ਕੇ ਤੁਰੋ ਖਾਲਸਾ ਜੀ ! ਕਲਗੀਧਰ ਨੇ ਵਾਕ ਅਲਾਏ ਲੋਕੋ।
ਕੱਕਰ ਵਰਸਦਾ ਰਾਤ ਹਨੇਰੜੀ ਹੈ, ਐਸੀ ਬਿਪਤਾ ਨਾ ਕਿਸੇ ਪਰ ਆਏ ਲੋਕੋ।
ਝੱਖੜ ਝੂਲਦਾ ਮੂਸਲੇ ਧਾਰ ਵਰਖਾ ! ਦਗੇਬਾਜ਼ਾਂ ਧਰੋਹ ਕਮਾਏ ਲੋਕੋ।
ਛੋਟੇ ਸਾਹਿਬਜ਼ਾਦੇ ਮਾਤਾ, ਬ੍ਰਿਧ ਵੱਡੇ, ਦੇਖੋ ਵਿੱਚ ਦਸੌਂਟਿਆਂ ਪਾਏ ਲੋਕੋ।
ਵੈਰੀ ਤਾਕ ਵਿੱਚ ਦੇਰ ਤੋਂ ਤੱਕਦੇ ਸੇ, ਥਾਓਂ ਥਾਈਂ ਹਨ ਅੱਡੇ ਜਮਾਏ ਲੋਕੋ।
ਬਿਪਤਾ 'ਕੇਸਰੀ' ਪਈ ਮਹਾਨ ਆ ਕੇ, ਇਸ ਤੋਂ ਗੁਰੂ ਕਰਤਾਰ ਬਚਾਏ ਲੋਕੋ।

## ਸ੍ਰੀ ਗੁਰੂ ਕਲਗੀਧਰ ਦੇ ਵਿਛੋੜੇ ਪਰ ਅਨੰਦਪੁਰ ਸਾਹਿਬ ਦੀ ਭੂਮੀ ਦੀ ਵਿਆਕੁਲਤਾ ਅਤੇ ਬਿਹਬਲ ਦਸ਼ਾ ਵਿੱਚ ਪੁਕਾਰ

ਜਿੱਥੇ ਬੈਠਦਾ ਨਿੱਤ ਸਿੰਘਾਸਣਾਂ 'ਤੇ ਸ਼ਾਹਾ ! ਲੱਗਦੇ ਨਵੇਂ ਦਰਬਾਰ ਤੇਰੇ।
ਕਲਗੀ ਜਿਗਾ ਸਜਾਇਕੇ ਸੀਸ ਉੱਤੇ ਚੰਦਾ ! ਬੈਠਦਾ ਗਿਰਦ ਪਰਵਾਰ ਤੇਰੇ।
ਪੈਂਦੀ ਚੋਟ ਰਣਜੀਤ ਨਗਾਰਿਆਂ 'ਤੇ, ਮਾਰੂ ਵੱਜਦੇ ਜੰਗ, ਸ਼ਿਕਾਰ ਤੇਰੇ।
ਸੋਹਣੀ ਧਰਤ ਸੁਹਾਵਣੀ ਭਾਗ ਵਾਲੀ, ਜਿਸ ਪਰ ਖੇਡਦੇ ਸੋਹਣੇ ਚਾਰ ਤੇਰੇ।
ਨੀਲੇ, ਸਬਜ਼ਿਆਂ ਜਿੱਥੇ ਕੁਦਾਉਂਦਾ ਸੈਂ, ਅੱਗੇ ਪਿੱਛੇ ਸਨ ਸਿਪਹਸਾਲਾਰ ਤੇਰੇ।
ਤੇਰੇ ਸੋਹਣੇ ਮੁੱਖੜੇ ਸ਼ਮ੍ਹਾ ਉੱਤੇ, ਸੜਦੇ ਸਿੱਖ ਪਰਵਾਨਿਆਂ ਵਾਰ ਤੇਰੇ।
ਤੇਰੇ ਦੀਦ ਨੂੰ ਈਦ ਦੇ ਚੰਦ ਵਾਕਰ, ਤਰਸ ਰਹੇ ਚਕੋਰ ਸਨ ਯਾਰ ਤੇਰੇ।
ਚਿੱਟੇ ਬਾਜ਼ ਸੁਹਾਉਂਦੇ ਹੱਥ ਉੱਤੇ, ਬਾਜ਼ਾਂ ਵਾਲਿਆਂ ਬਾਜ਼ ਬਲਕਾਰ ਤੇਰੇ।
ਤੇਗੇ ਲੱਸਦੇ ਬਿਜਲੀ ਚਮਕਦੀ ਸੀ, ਸਜੇ ਗਾਤਰੇ ਸਬਜ਼ ਕਟਾਰ ਤੇਰੇ।
ਕਵੀ ਭੱਟ ਕਵੀਸ਼ਰੀ ਮਨੋ ਰੰਜਕ ਜਿੱਥੇ ਗਾਉਂਦੇ ਜੱਸ ਉਚਾਰ ਤੇਰੇ।
ਕਰਤਬ ਖੇਲ ਕਮਾਲ ਕਰ ਸ਼ਬਤ੍ਰਾਂ ਦੇ ਨਾਮੀ ਬਣੇ ਸਨ ਕਈ ਸਰਦਾਰ ਤੇਰੇ।
ਖੇਲਾਂ ਵਿੱਚ ਅਖੇਲ ਸੀ ਖੇਲ ਕਰਦੇ ਹੁੰਦੇ ਨਵੇਂ ਤੋਂ ਨਵੇਂ ਪਸਾਰ ਤੇਰੇ।
ਤੇਰੇ ਦਰਸ ਦੀਦਾਰ ਦੇ ਪਰਸਣੇ ਨੂੰ, ਦੂਰੋਂ ਆਂਵਦੇ ਸਿੱਖ ਅਪਾਰ ਤੇਰੇ।
ਅੱਜ ਵੱਸਦੀ ਪੁਰੀ ਉਜਾੜ ਸਾਈਆਂ, ਕੂਚ ਕਰ ਗਏ, ਆਰ ਪਰਵਾਰ ਤੇਰੇ।
ਫੇਰਾ ਪਾ ਮੁੜ ਕੇ ਮੇਰੇ ਮਾਹੀਆਂ ਵੇ ! ਕਦੋਂ ਹੋਵਸਨ ਫੇਰ ਦੀਦਾਰ ਤੇਰੇ ?
ਢਾਹਾਂ ਮਾਰਦੀ ਖਾਕ ਅਨੰਦਪੁਰ ਦੀ ਚਰਨ ਚੁੰਮਦੀ ਸੀ ਚਮਕਦਾਰ ਤੇਰੇ।
ਪਈ ਰੋਂਵਦੀ ਧਰਤਿ ਵਿਯੋਗਣੀ ਹੋ ! ਜਿਸ ਪਰ ਹੁੰਦੇ ਸਨ ਸੋਚ ਹਜ਼ਾਰ ਤੇਰੇ।
ਕਿਲ੍ਹੇ ਰਚੇ ਕਿਉਂ ਦੱਸ ਅਨੰਦ ਗੜ੍ਹ ਦੇ ? ਸੁੰਵੇ ਪਏ ਹਨ ਮਹਿਲ ਮੁਨਾਰ ਤੇਰੇ।
ਬੰਨ੍ਹ ਟੋਲੀਆਂ ਹੋਲੀਆਂ ਖੇਡਦਾ ਸੈਂ, ਰੰਗਾ ਰੰਗ ਦੇ, ਰੰਗ ਕਰਤਾਰ ਤੇਰੇ।
ਅਬਦੀ ਜ਼ਿੰਦਗੀ ਬਖਸ਼ਦਾ ਅਮਰ ਜੀਵਨ, ਅੰਮ੍ਰਿਤ ਹੁੰਦੇ ਹਰ ਰੋਜ਼ ਤਿਆਰ ਤੇਰੇ।
ਕਾਹਤੋਂ ਰੁੱਸਿਆ ਓਸ ਅਨੰਦਪੁਰ ਤੋਂ ? ਘਟੇ ਕਾਸ ਤੋਂ ਪ੍ਰੇਮ ਤੇ ਪਿਆਰ ਤੇਰੇ।
ਖੱਸ ਮਾਣ, ਨਿਮਾਣੀ ਕਰ ਚੱਲਿਆ ਏਂ ? ਕਿੱਥੇ ਗਏ ਓ ! ਕੌਲ ਕਰਾਰ ਤੇਰੇ ?
ਕਦੇ ਫੇਰ ਸੁਹਾਗਣੀ ਕਰੇਂਗਾ ਵੀ ? ਮੇਰੇ ਪ੍ਰੀਤਮਾ ! ਅਜਬ ਇਸਰਾਰ ਤੇਰੇ।
ਜੋਗੀ ਫੇਰ ਨਾ ਬਹੁੜੇ ਸੁੰਦਰਾਂ ਨੂੰ ਦੀਹਦੇ 'ਕੇਸਰੀ' ਏਹੋ ਆਸਾਰ ਤੇਰੇ।

ਚਲਦਾ

—0—

# ਗੁਰਮੁਖਿ ਪਿਆਰੇ ਆਇ ਮਿਲੁ

*ਹਰੀ ਸਿੰਘ ਕੁਵੈਤ ਵਾਲੇ*
*9814007847*

ਇੱਕ ਗੁਰਮੁਖ ਪਿਆਰੇ ਸਦਾ ਆਪਣੇ ਅੰਨਦ ਵਿੱਚ ਪ੍ਰਮਾਤਮਾ ਦਾ ਸਵਾਸ ਸਵਾਸ ਸਿਮਰਨ ਕਰਦੇ ਰਹਿੰਦੇ। ਜੇ ਕੋਈ ਬੁਰਾ ਭਲਾ ਵੀ ਕਹਿ ਜਾਂਦਾ ਤਾਂ ਕੋਈ ਪ੍ਰਵਾਹ ਨਾ ਕਰਦਾ ਪਰ ਜੇ ਕੋਈ ਉਨ੍ਹਾਂ ਪਾਸੋਂ ਧਾਰਮਿਕ ਜੀਵਨ ਬਾਰੇ ਅਗਵਾਹੀ ਲੈਣਾ ਚਾਹੁੰਦਾ ਤਾਂ ਜ਼ਰੂਰ ਚੰਗੀ ਸਲਾਹ ਦਿੰਦੇ। ਉਨ੍ਹਾਂ ਨੂੰ ਗੁਰਬਾਣੀ ਦਾ ਹੇਠਲਾ ਉਪਦੇਸ਼ ਸਦਾ ਯਾਦ ਰਹਿੰਦਾ ਸੀ:

**ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ॥ ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ॥** *(ਅੰਗ ੪੪੯)*

ਇੱਕ ਦਿਨ ਆਮ ਆਪਣੀ ਮਸਤੀ ਵਿੱਚ ਸੁਖਮਨੀ ਸਾਹਿਬ ਦਾ ਪਾਠ ਕਰ ਰਹੇ ਸੀ ਕਿ ਉਨ੍ਹਾਂ ਦਾ ਇੱਕ ਨਾਸਤਕ ਸੁਭਾਅ ਵਾਲਾ ਡਾਕਟਰ ਮਿੱਤਰ, ਸ. ਮੱਖਣ ਸਿੰਘ ਜੋ ਆਪਣੇ ਆਪ ਨੂੰ ਬਹੁਤ ਸਿਆਣਾ ਸਮਝਦਾ ਸੀ, ਆਇਆ ਤੇ ਬੈਠ ਕੇ ਪਾਠ ਸੁਣਦਾ ਰਿਹਾ। ਜਦੋਂ ਭੋਗ ਪਿਆ ਤਾਂ ਉਨ੍ਹਾਂ ਵਿਚਕਾਰ ਇਸ ਪ੍ਰਕਾਰ ਗੱਲਬਾਤ ਹੋਣ ਲੱਗੀ।

**ਮਿੱਤਰ**-ਤੁਸੀਂ ਪਾਠ ਬੜੇ ਪ੍ਰੇਮ ਨਾਲ ਕੀਤਾ ਤੇ ਬਹੁਤ ਅਨੰਦ ਆਇਆ ਪਰ ਮੈ ਇਸ ਪੰਗਤੀ 'ਮਾਨੁਖ ਕੈ ਕਿਛੁ ਨਾਹੀ ਹਾਥਿ॥' ਨਾਲ ਸਹਿਮਤ ਨਹੀਂ ਤੁਸੀਂ ਜਾਣਦੇ ਹੋ ਕਿ ਮੈਂ ਇੱਕ ਡਾਕਟਰ ਹਾਂ ਤੇ ਹਰ ਰੋਜ਼ ਕਈ ਰੋਗੀਆਂ ਦੇ ਦੁੱਖ ਤਕਲੀਫਾਂ ਦੂਰ ਕਰਦਾ ਰਹਿੰਦਾ ਹਾਂ। ਹੋਰ ਵੀ ਕਈ ਕੰਮ ਆਪਣੀ ਸਮਝ ਤੇ ਸਿਆਣਪ ਨਾਲ ਸਿਰੇ ਚੜ੍ਹਦੇ ਰਹਿੰਦੇ ਹਨ।

**ਗੁਰਮੁਖ**-ਡਾਕਟਰਸਾਹਿਬ ! ਤੁਹਾਨੂੰ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜੋ ਵੀ ਉਪਦੇਸ਼ ਜਾਂ ਅਸੂਲ ਦਰਜ ਹਨ ਉਹ ਕਦੇ ਵੀ ਗਲਤ ਨਹੀਂ ਹੋ ਸਕਦੇ। ਤੁਸੀਂ ਵਡੀਆਂ-ਵਡੀਆਂ ਗੱਲਾਂ ਕਰਦੇ ਹੋ, ਜਦੋਂ ਕਿ ਸਚਾਈ ਇਹ ਹੈ ਕਿ ਤੁਸੀਂ ਆਪਣੀ ਸ਼ਕਤੀ ਨਾਲ ਉਹ ਸਾਹਮਣੇ ਵਾਲੇ ਦਰਖਤ ਤੋਂ ਇਕ ਪੱਤਾ ਵੀ ਤੋੜ ਕੇ ਨਹੀਂ ਲਿਆ ਸਕਦੇ ?

ਇਹ ਸੁਣਦੇ ਸਾਰ ਡਾਕਟਰ ਸਾਹਿਬ ਇਕਦਮ ਉੱਠ ਕੇ ਦਰੱਖਤ ਪਾਸ ਗਏ ਤੇ ਇੱਕ ਟਾਹਿਣੀ ਤੋੜ ਕੇ ਲੈ ਆਏ ਤੇ ਆਕੜ ਨਾਲ ਬੋਲੇ "ਲਵੋਂ ਜੀ ਮੈਂ ਇਹ ਕੰਮ ਕਰ ਆਇਆ।"

**ਗੁਰਮੁਖ**-ਬਿਲਕੁਲ ਨਹੀਂ ! ਜ਼ਰਾ ਸੋਚੋ ਕਿ ਆਪ ਨੂੰ ਉਸ ਦਰੱਖਤ ਤੱਕ ਪੁਜਣ ਤੇ ਵਾਪਸ ਆਉਣ ਲਈ ਉਸ ਪ੍ਰਮਾਤਮਾ ਦੇ ਦਿੱਤੇ ਸਵਾਸ ਲੈਣੇ ਪਏ ਹਨ ਤੇ ਜੋ ਉਸ ਦੀਆਂ ਦਿਤੀਆਂ ਹੋਈਆਂ ਸ਼ਕਤੀਆਂ ਦਿਮਾਗ, ਹੱਥ-ਪੈਰ ਆਦਿ ਅਤੇ ਸਮਝ ਆਪ ਅੰਦਰ ਕੰਮ ਕਰ ਰਹੀਆਂ ਹਨ, ਉਨ੍ਹਾਂ ਕਾਰਨ ਹੀ ਇਹ ਕੰਮ ਕਰ ਸਕੇ ਹੋ।

**ਮਿੱਤਰ**-ਹਾਂ ਤੁਸੀਂ ਬਿਲਕੁਲ ਠੀਕ ਕਹਿ ਰਹੇ ਹੋ। ਦਰਅਸਲ ਮੈਂ ਕਦੇ ਇਸ ਪ੍ਰਕਾਰ ਨਹੀਂ ਸੋਚਿਆ। ਆਪ ਜੀ ਦਾ ਬਹੁਤ ਬਹੁਤ ਧੰਨਵਾਦ। ਥੋੜ੍ਹੀ ਦੇਰ ਚੁੱਪ ਰਹਿਣ ਤੋਂ ਬਾਅਦ ਮਿੱਤਰ ਨੇ ਫਿਰ ਸਵਾਲ ਕੀਤਾ।

**ਮਿੱਤਰ**-ਸਾਰੇ ਕਹਿੰਦੇ ਹਨ ਕਿ ਪ੍ਰਮਾਤਮਾ ਹਰ ਥਾਂ ਤੇ ਸਾਰਿਆਂ ਜੀਵਾਂ ਵਿੱਚ ਵੱਸਦਾ ਹੈ। ਜੇ ਇਹ ਸੱਚ ਹੈ ਤਾਂ ਉਹ ਛੁਪਿਆ ਹੋਇਆ ਕਿਉਂ ਹੈ ?

**ਗੁਰਮੁਖ**- ਪ੍ਰਮਾਤਮਾ ਕਿਸੇ ਦੀ ਮਰਜ਼ੀ ਦਾ ਮੁਹਤਾਜ ਨਹੀਂ। ਉਹ ਆਪਣੇ ਰੰਗ ਵਿੱਚ ਕਦੀ ਪ੍ਰਗਟ ਤੇ ਕਦੀ ਗੁਪਤ ਆਪਣੇ ਨਿਰਗੁਨ ਤੇ ਸਰਗੁਨ ਸਰੂਪ ਵਿੱਚ ਰਹਿੰਦਾ ਹੈ।

**ਮਿੱਤਰ**-ਮੈਂ ਤਾਂ ਇਹ ਜਾਣਦਾ ਹਾਂ ਕਿ ਜਿਹੜੀ ਚੀਜ਼ ਦਿਸਦੀ ਹੈ, ਉਹ ਹੈ ਤੇ ਜਿਹੜੀ ਨਜ਼ਰ ਨਹੀਂ ਆਉਂਦੀ, ਉਹ ਨਹੀਂ ਹੈ। ਜੇ ਤੁਸੀਂ ਪ੍ਰਮਾਤਮਾ ਵੇਖਿਆ ਹੈ ਤਾਂ ਮੈਨੂੰ ਵੀ ਦਿਖਾਵੋ, ਨਹੀਂ ਤਾਂ ਇਹ ਸਭ ਫਜ਼ੂਲ ਦੀਆਂ ਝੂਠੀਆਂ ਗੱਲਾਂ ਹਨ।

ਗੁਰਮੁਖ-ਵੇਖੋ, ਸੰਸਾਰ ਵਿੱਚ ਬਹੁਤ ਸਾਰੀਆਂ ਚੀਜਾਂ ਐਸੀਆਂ ਹਨ ਜੋ ਕੇਵਲ ਮਹਿਸੂਸ ਹੀ ਕੀਤੀਆਂ ਜਾ ਸਕਦੀਆਂ ਹਨ ਪਰ ਨਜ਼ਰ ਨਹੀਂ ਆਉਂਦੀਆਂ। ਜਿਵੇਂ ਨੀਂਦ, ਗੁੜ ਦੀ ਮਿਠਾਸ, ਮਿਰਚ ਦੀ ਕੌੜਤਨ, ਕਿਸੇ ਚੋਟ ਦੀ ਦਰਦ ਆਦਿ ਤੇ ਪ੍ਰਮਾਤਮਾ ਵੀ ਇਨ੍ਹਾਂ ਵਿੱਚੋਂ ਇਕ ਹੈ। ਆਪਨੂੰ ਇੱਕ ਛੋਟੀ ਜਿਹੀ ਸਾਖੀ ਸੁਣਾਉਂਦਾ ਹਾਂ:-

ਕਹਿੰਦੇ ਹਨ ਕਿ ਇੱਕ ਬਹੁਤ ਪੜ੍ਹਿਆ ਲਿਖਿਆ ਪੰਡਿਤ ਸੀ। ਕਥਾ ਕਰਨ ਦਾ ਬਹੁਤ ਮਾਹਿਰ ਸੀ ਪਰ ਅੱਜ ਤੱਕ ਕੋਈ ਅਨੁਭਵ ਪ੍ਰਾਪਤ ਨਹੀਂ ਹੋਇਆ ਸੀ ਕਿਉਂਕਿ ਉਸ ਦਾ ਪ੍ਰਮਾਤਮਾ 'ਤੇ ਸ਼ੱਕ ਬਣਿਆ ਰਹਿੰਦਾ ਸੀ। ਉਹ ਸੋਚਦਾ ਰਹਿੰਦਾ ਸੀ ਕਿ ਸਾਰੇ ਕਹਿੰਦੇ ਹਨ ਕਿ ਪ੍ਰਮਾਤਮਾ ਦਾ ਨਾ ਕੋਈ ਰੂਪ, ਨਾ ਰੰਗ, ਨਾ ਰੇਖ, ਨਾ ਭੇਖ ਤੇ ਨਾ ਹੀ ਕੋਈ ਚੱਕਰ ਚਿਹਨ ਹੈ, ਉਹ ਅੱਖਾਂ ਨਾਲ ਦੇਖਿਆ, ਕੰਨਾਂ ਨਾਲ ਸੁਣਿਆ, ਹੱਥਾਂ ਨਾਲ ਛੂਹਿਆ, ਨੱਕ ਨਾਲ ਸੁੰਘਿਆ ਤੇ ਜੀਭ ਨਾਲ ਚੱਖਿਆ ਨਹੀਂ ਜਾ ਸਕਦਾ ਤਾਂ ਤੇ ਫਿਰ ਉਹ ਕੋਈ ਚੀਜ਼ ਹੀ ਨਾ ਹੋਇਆ। ਲੱਗਦਾ ਹੈ ਕਿ ਲੋਕਾਂ ਨੇ ਐਵੇ ਪਰਚਾਉਣ ਲਈ ਇਹ ਧੰਦਾ ਰੱਚਿਆ ਹੋਇਆ ਹੈ ਤਾਂ ਜੋ ਉਨ੍ਹਾਂ ਦਾ ਦਾਲ ਫੁਲਕਾ ਚੱਲਦਾ ਰਹੇ। ਇੱਕ ਦਿਨ ਉਨ੍ਹਾਂ ਸੋਚਿਆ ਕਿ ਕਿਸੇ ਮਹਾਂਪੁਰਸ਼ ਤੋਂ ਪੁਛੀਏ ਤੇ ਉਨ੍ਹਾਂ ਦੀ ਕੁਟੀਆ ਜਾ ਪੁੱਜਾ। ਮਿਲਕੇ ਆਪਣੇ ਦੁੱਖ ਬਾਰੇ ਦਸਿਆ। ਮਹਾਂਪੁਰਸ਼ਾਂ ਨੇ ਦੇਖ ਲਿਆ ਕਿ ਇਹ ਬੰਦਾ ਗੱਲਾਂ ਨਾਲ ਤਾਂ ਨਹੀਂ, ਕੋਈ ਖੇਲ ਰਚਾਉਂਣਾ ਪਵੇਗਾ। ਸੰਤਾਂ ਦਾ ਆਮ ਸੁਭਾਓ ਹੁੰਦਾ ਹੈ ਕਿ ਐਵੇਂ ਫਜ਼ੂਲ ਦੀ ਕਿਸੇ ਨਾਲ ਬਹਿਸ ਵਿੱਚ ਨਹੀਂ ਪੈਂਦੇ। ਹਾਂ ! ਜੇ ਕੋਈ ਸੱਚਾ ਜਗਿਆਸੂ ਬਣ ਕੇ ਆਵੇ ਤਾਂ ਜ਼ਰੂਰ ਉਪਰਾਲਾ ਕਰਦੇ ਹਨ। ਇਸ ਲਈ ਉਹ ਚੁੱਪ ਬੈਠੇ ਸਭ ਸੁਣਦੇ ਰਹੇ। ਪੰਡਿਤ ਨੇ ਕਹਿਆ ਕਿ ਮਹਾਰਾਜ ਮੇਰੇ ਸਵਾਲ ਦਾ ਉੱਤਰ ਦੇਵੋ, ਮੈਂ ਕਈ ਵਾਰ ਪੁੱਛ ਚੁੱਕਾ ਹਾਂ। ਮਹਾਤਮਾ ਫਿਰ ਵੀ ਸੁਣਿਆ ਅਣਸੁਣਿਆ ਕਰਦੇ ਰਹੇ। ਪੰਡਿਤ ਜ਼ਰਾਂ ਤਲੱਖੀ ਵਿੱਚ ਆ ਕੇ ਬੋਲਿਆ। "ਮੈਨੂੰ ਕੁਝ ਤਾਂ ਮੇਰੇ ਪ੍ਰਸ਼ਨ ਦਾ ਉੱਤਰ ਦੇਵੋ ਕਿ ਪ੍ਰਮਾਤਮਾ ਹੈ ਜਾਂ ਨਹੀਂ ?"

ਮਹਾਤਮਾ ਪਾਸ ਇੱਕ ਰੋੜਾ ਪਿਆ ਸੀ, ਉਨ੍ਹਾਂ ਨੇ ਉਹ ਚੁੱਕ ਕੇ ਉਸ ਦੇ ਸਿਰ ਵਿੱਚ ਮਾਰਿਆ। ਰੋੜਾ ਲੱਗਦੇ ਸਾਰ ਉਹ ਪੰਡਿਤ ਗੁੱਸੇ ਵਿੱਚ ਆ ਗਿਆ ਤੇ ਉੱਠ ਕੇ ਮਹਾਤਮਾ ਦੇ ਦੋ ਤਿੰਨ ਮੁੱਕੇ ਮਾਰੇ। ਮਹਾਤਮਾ ਅੱਗੋ ਕਹਿਣ ਲੱਗਾ "ਐਵੇ ਕਿਸ ਲਈ ਮਾਰੀ ਜਾ ਰਹਿਆ ਹੈ, ਮੈਂ ਤਾਂ ਤੇਰੇ ਪ੍ਰਸ਼ਨ ਦਾ ਉੱਤਰ ਦਿੱਤਾ ਹੈ।"

**ਪੰਡਿਤ**: ਬੜੀ ਅਜੀਬ ਗੱਲ ਹੈ ਕਿ ਰੋੜਾ ਮਾਰ ਕੇ ਗੱਲ ਕਰਦੇ ਹੋ।

**ਮਹਾਤਮਾ**: ਪ੍ਰੇਮੀਆਂ ! ਮੈ ਤਾਂ ਤੈਨੂੰ ਇਸ਼ਾਰੇ ਨਾਲ ਗੱਲ ਸਮਝਾ ਦਿੱਤੀ ਹੈ ਪਰ ਹੁਣ ਜਦੋਂ ਤੈਨੂੰ ਪਤਾ ਲੱਗੇਗਾ ਤਾਂ ਫਿਰ ਪਛਤਾਵੇਗਾ ਤੇ ਮੁਆਫੀ ਵੀ ਮੰਗੇਗਾ। ਜ਼ਰਾ ਮੈਨੂੰ ਦੱਸ ਤਾਂ ਸਹੀ ਕਿ ਰੋੜਾ ਲੱਗਣ ਨਾਲ ਤੈਨੂੰ ਕੀ ਹੋਇਆ ?

**ਪੰਡਿਤ**: ਮੇਰੇ ਸਿਰ ਵਿੱਚ ਅਜੇ ਤੱਕ ਦਰਦ ਹੋ ਰਹੀ ਹੈ।

**ਮਹਾਤਮਾ**: ਜ਼ਰਾ ਮੈਨੂੰ ਦੱਸ ਸਕਦਾ ਹੈ ਕਿ ਦਰਦ ਦਾ ਕੀ ਰੂਪ, ਕੀ ਰੰਗ, ਕਿੰਨੀ ਕੁ ਲੰਮੀ ਜਾਂ ਚੌੜੀ, ਕਿੰਨੀ ਕੁ ਉੱਚੀ ਜਾਂ ਛੋਟੀ ਅਤੇ ਕਿੰਨੀ ਕੁ ਭਾਰੀ ਹੈ।

**ਪੰਡਿਤ**-ਮਾਫ ਕਰਨਾ, ਇਸ ਹਿਸਾਬ ਨਾਲ ਤਾਂ ਨਹੀਂ ਦੱਸ ਸਕਦਾ ਪਰ ਮਹਿਸੂਸ ਜ਼ਰੂਰ ਹੋ ਰਹੀ ਹੈ।

**ਮਹਾਤਮਾ**: ਇਸੇ ਤਰ੍ਹਾਂ ਉਸ ਪ੍ਰਮਾਤਮਾ ਦਾ ਕੇਵਲ ਅਨੁਭਵ ਹੁੰਦਾ ਹੈ ਪਰ ਦਿਸਦਾ ਨਹੀਂ। ਉਹ ਅੱਖਾਂ ਨਾਲ ਵੇਖਣ ਵਾਲੀ ਚੀਜ਼ ਨਹੀਂ। ਉਨ੍ਹਾਂ ਅੱਖਾਂ ਬਾਰੇ ਗੁਰਬਾਣੀ ਦਾ ਫੁਰਮਾਣ ਹੈ:

**ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ॥**
**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥**

*(ਅੰਗ ੫੭੭)*

**ਮਿੱਤਰ**- ਬਹੁਤ ਧੰਨਵਾਦ, ਖੈਰ ਇਨ੍ਹਾਂ ਗੱਲਾਂ ਨੂੰ ਛਡੋ ! ਜੇ ਤੁਸੀਂ ਪ੍ਰਮਾਤਮਾ ਨੂੰ ਮੰਨਦੇ ਹੋ ਤੇ ਉਸ ਉੱਪਰ ਪੱਕਾ ਵਿਸ਼ਵਾਸ਼ ਹੈ ਤਾਂ ਸਬੂਤ ਦੇ ਕੇ ਸਮਝਾਵੋ।

**ਗੁਰਮੁਖ**-ਮੈਂ ਆਪ ਨੂੰ ਇੱਕ ਸਿੱਧਾ ਜਿਹਾ ਸਵਾਲ ਪੁੱਛਦਾ ਹਾਂ ਕਿ ਕੀ ਤੁਸੀਂ ਇਹ ਸਾਬਤ ਕਰ ਸਕਦੇ ਹੋ ਕਿ ਤੁਹਾਡੇ ਪਿਤਾ ਜੀ ਤੁਹਾਡੇ ਅਸਲੀ ਪਿਤਾ ਹਨ ? ਮਾਫ ਕਰਨਾ, ਇਹ ਸੱਚ ਹੈ ਕਿ ਮੈਂ ਤੁਹਾਡੇ ਪਿਤਾ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ ਤੇ ਮੈਨੂੰ ਪੱਕਾ ਯਕੀਨ ਹੈ ਕਿ ਉਹੀ ਤੁਹਾਡੇ ਪਿਤਾ ਹਨ, ਪਰ ਇਸ ਸਮੇਂ ਗੱਲ ਤੁਹਾਡੀ ਤਸੱਲੀ ਕਰਾਉਣ ਦੀ ਹੈ।

**ਮਿੱਤਰ**-ਮੇਰੀ ਮਾਂ ਨੇ ਮੈਨੂੰ ਇਹ ਦਸਿਆ ਹੈ।

**ਗੁਰਮੁਖ**-ਇਹ ਤਾਂ ਕੋਈ ਸਬੂਤ ਨਾ ਹੋਇਆ। ਤੇਰੀ ਤਾਂ ਮਾਂ ਝੂਠ ਬੋਲ ਸਕਦੀ ਹੈ।

**ਮਿੱਤਰ**-ਮੇਰੇ ਸਾਰੇ ਰਿਸ਼ਤੇਦਾਰ ਜਿਹੜੇ ਵਿਆਹ ਸਮੇਂ ਬਰਾਤ ਵਿੱਚ ਹਾਜ਼ਰ ਸਨ, ਉਨ੍ਹਾਂ ਦੀ ਗਵਾਹੀ ਦਿੱਤੀ ਜਾ ਸਕਦੀ ਹੈ। ਹੋਰ ਮੇਰੇ ਪਾਸ ਅਨੰਦ ਕਾਰਜ ਦੇ ਸਮੇਂ ਦੀਆਂ ਖਿਚੀਆਂ ਹੋਈਆਂ ਫੋਟੋ ਹਨ, ਉਹ ਵਿਖਾ ਸਕਦਾ ਹਾਂ।

**ਗੁਰਮੁਖ**-ਇਨ੍ਹਾਂ ਗਵਾਹੀਆਂ ਤੇ ਫੋਟੋ ਤੋਂ ਇਹ ਤਾਂ ਸਾਬਤ ਹੁੰਦਾ ਹੈ ਕਿ ਤੁਹਾਡੀ ਮਾਂ ਦਾ ਵਿਆਹ, ਉਸ ਆਦਮੀ ਨਾਲ ਹੋਇਆ ਹੈ, ਜਿਸ ਨੂੰ ਤੁਸੀਂ ਆਪਣਾ ਪਿਤਾ ਮੰਨਦਾ ਹੈ ਪਰ ਇਹ ਸਾਬਤ ਨਹੀਂ ਹੁੰਦਾ ਕਿ ਉਹ ਤੁਹਾਡਾ ਅਸਲੀ ਪਿਤਾ ਹੈ। ਕੋਈ ਹੋਰ ਠੋਸ ਸਬੂਤ ਪੇਸ਼ ਕਰੋ।

**ਮਿੱਤਰ-ਹਸਪਤਾਲ ਦਾ ਸਰਟੀਫਿਕੇਟ, ਜੋ ਅਦਾਲਤ ਦੇ ਸਤਿਕਾਰ ਯੋਗ ਜੱਜ ਦਾ ਤਸ਼ਦੀਕ ਕੀਤਾ ਹੋਇਆ ਹੈ ਤੇ ਜਿਸ ਉੱਪਰ ਮੇਰੇ ਪਿਤਾ ਦਾ ਨਾਮ ਲਿਖਿਆ ਹੋਇਆ ਹੈ, ਵਿਖਾ ਸਕਦਾ ਹਾਂ।**

**ਗੁਰਮੁਖ-ਠੀਕ ! ਭਾਵੇਂ ਇਹ ਸਰਟੀਫਿਕੇਟ ਵੀ ਇਸ ਗੱਲ ਨੂੰ ਸਾਬਤ ਨਹੀਂ ਕਰਦਾ ਪਰ ਫਿਰ ਵੀ ਚਲੋ ਇਸ ਨੂੰ ਸਹੀ ਮੰਨ ਲੈਂਦੇ ਹਾਂ।**

ਹੁਣ ਜ਼ਰਾ ਧਿਆਨ ਨਾਲ ਸੁਣੋ ਕਿ ਤੁਸੀਂ ਇਕ ਸਫੇ ਦੇ ਸਰਟੀਫਿਕੇਟ ਨਾਲ ਇਹ ਸਾਬਤ ਕਰਦੇ ਹੋ ਕਿ ਤੁਹਾਡਾ ਪਿਤਾ ਹੀ ਤੁਹਾਡਾ ਅਸਲੀ ਪਿਤਾ ਹੈ। ਮੈਂ ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਜੁਗੋ ਜੁਗ ਅਟੱਲ, ਧੁਰ ਕੀ ਬਾਣੀ ਦੇ ਬੋਹਥ ਦੇ ੧੪੩੦ ਅੰਗਾਂ ਦਾ ਸਬੂਤ ਪੇਸ਼ ਕਰਦਾ ਹਾਂ, ਜਿਨ੍ਹਾਂ ਦੇ ਚਰਨਾਂ ਵਿੱਚ ਡੰਡਾਉਤ ਕਰਨ ਲਈ ਸਾਰੇ ਸੰਸਾਰ ਦੇ ਮਾਨਯੋਗ ਜੱਜ ਸਾਹਿਬਾਨ ਹੀ ਨਹੀਂ, ਸਗੋਂ ਬੜੇ ਬੜੇ ਰਾਜੇ, ਮਹਾਰਾਜੇ, ਧਨਵਾਨ, ਵਿਦਵਾਨ, ਭਗਤ ਆਦਿ ਤਰਸਦੇ ਹਨ। ਸ੍ਰੀ ਗੁਰ ਗ੍ਰੰਥ ਸਾਹਿਬ ਜੀ ਦੇ ੧੪੩੦ ਅੰਗਾਂ ਉੱਤੇ ਮਹਾਨ ਗੁਰੂਆਂ ਤੇ ਭਗਤਾਂ ਦੀ ਅਲਾਹੀ ਬਾਣੀ ਪ੍ਰਮਾਤਮਾ ਦੇ ਬੇਅੰਤ ਗੁਣਾਂ ਬਾਰੇ ਦਸਦੀ ਹੋਈ ਇਹ ਸਾਬਤ ਕਰਦੀ ਹੈ ਕਿ ਪ੍ਰਮਾਤਮਾ ਹਰ ਥਾਂ ਤੇ ਹਰ ਜੀਵ ਵਿੱਚ ਵਿਆਪਕ ਹੈ। ਮਜ਼ਬੂਰੀ ਇਹ ਹੈ ਕਿ ਜਿਨਾਂ ਭਗਤਾਂ ਦਾ ਪ੍ਰਮਾਤਮਾ ਨਾਲ ਮਿਲਾਪ ਹੋਇਆ, ਉਹ ਵਿਸਮਾਦ ਵਿੱਚ ਚਲੇ ਗਏ ਤੇ ਕਿਸੇ ਨੂੰ ਕੁਝ ਦੱਸਣ ਯੋਗੇ ਹੀ ਨਾ ਰਹੇ। ਜਿਵੇਂ ਇੱਕ ਗੂੰਗਾ ਮਠਿਆਈ ਖਾ ਕੇ ਅਨੰਦ ਤਾਂ ਮਾਣਦਾ ਹੈ ਪਰ ਉਸ ਨੂੰ ਬਿਆਨ ਨਹੀਂ ਕਰ ਸਕਦਾ:

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥**

*(ਅੰਗ ੩੩੪)*

**ਮਿੱਤਰ**-ਚਲੋ ਮਨ ਲੈਂਦੇ ਹਾਂ ਕਿ ਪ੍ਰਮਾਤਮਾ ਹੈ ਪਰ ਹੁਣ ਇਹ ਦਸੋ ਕਿ ਉਸ ਨਾਲ ਮਿਲਾਪ ਕਿਵੇਂ ਹੋ ਸਕਦਾ ਹੈ ? ਸੁਣਦੇ ਹਾਂ ਕਿ ਇਹ ਕੰਮ ਬਹੁਤ ਕਠਿਨ ਹੈ।

**ਗੁਰਮੁਖ**-ਤੁਸੀਂ ਜਾਂਣਦੇ ਹੋ ਕਿ ਜਿਸ ਚੀਜ਼ ਦੀ ਸਾਨੂੰ ਬਹੁਤ ਲੋੜ ਹੈ ਉਹ ਪ੍ਰਮਾਤਮਾ ਨੇ ਬਹੁਤ ਤਾਦਾਦ ਵਿੱਚ ਬਣਾਈ ਹੈ। ਰੋਟੀ ਨਾਲੋਂ ਪਾਣੀ ਜ਼ਿਆਦਾ ਜ਼ਰੂਰੀ ਹੈ ਤੇ ਪਾਣੀ ਨਾਲੋ ਹਵਾ ਹੋਰ ਵੀ ਜ਼ਰੂਰੀ ਹੈ। ਜੇ ਪੰਜ ਮਿੰਟ ਹਵਾ ਨਾ ਮਿਲੇ ਤਾਂ ਅਸੀਂ ਚੱਲ ਵਸੇ। ਪਾਣੀ ਪ੍ਰਾਪਤ ਕਰਨ ਲਈ ਅਨੇਕਾਂ ਉਪਰਾਲੇ ਕਰਨੇ ਪੈਂਦੇ ਹਨ। ਖੂਹ ਪੁੱਟੋ ਜਾਂ ਨਲਕਾ ਲਗਾਵੋ ਪਰ ਹਵਾ ਬਿਨਾਂ ਕਿਸੇ ਯਤਨ ਕੀਤੇ ਸਾਡੇ ਅੰਦਰ ਆਪਣੇ ਆਪ ਆਉਂਦੀ ਜਾਂਦੀ ਰਹਿੰਦੀ ਹੈ। ਇਹ ਹਰ ਥਾਂ ਤੇ ਹਰ ਇੱਕ ਨੂੰ ਬਿਨਾਂ ਕਿਸੇ ਕੀਮਤ ਤੇ ਵਿਤਕਰੇ ਦੇ ਮਿਲਦੀ ਹੈ। ਇਸੇ ਤਰ੍ਹਾਂ ਜੋ ਪ੍ਰਮਾਤਮਾ ਹੈ ਉਹ ਹਰ ਸਮੇਂ ਹਰ ਜੀਵ ਦੇ ਅੰਦਰ ਬੈਠਾ ਹੈ ਤੇ ਉਸ ਤੋਂ ਬਿਨਾਂ ਸਾਡਾ ਜੀਵਨ ਹੋ ਹੀ ਨਹੀਂ ਸਕਦਾ। ਜੋ ਪ੍ਰਮਾਤਮਾ ਏਨਾਂ ਨੇੜੇ ਹੈ ਉਸ ਨੂੰ ਮਿਲਨਾ ਤਾਂ ਬਹੁਤ ਆਸਾਨ ਹੋਇਆ, ਜਿਵੇਂ ਭਗਤ ਰਵਿਦਾਸ ਜੀ ਕਹਿੰਦੇ ਹਨ:

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥**

*(ਅੰਗ ੬੫੮)*

ਜੇ ਸਾਡਾ ਪੁੱਤਰ ਜਾਂ ਹੋਰ ਨਜ਼ਦੀਕੀ ਰਿਸ਼ਤੇਦਾਰ ਪ੍ਰਦੇਸ਼ ਵਿੱਚ ਰਹਿੰਦਾ ਹੋਵੇ ਤਾਂ ਉਸ ਦੀ ਯਾਦ ਆਉਂਦੀ ਰਹਿੰਦੀ ਹੈ। ਇਸੇ ਤਰ੍ਹਾਂ ਜੇ ਪ੍ਰਮਾਤਮਾ ਨੂੰ ਆਪਣਾ ਸਮਝੋ ਤੇ ਉਸ ਦੀ ਯਾਦ ਸਦਾ ਅੰਦਰ ਬਣੀ ਰਹੇ। ਇਹ ਯਾਦ ਬਹੁਤ ਵਡਮੁੱਲੀ ਚੀਜ਼ ਹੈ। ਖਿਆਲ ਕਰੋ ਕਿ ਤੁਸੀਂ ਆਪਣਾ ਕਾਰੋਬਾਰ ਕਰਦੇ ਹੋ। ਐਸੇ ਹਾਲਾਤ ਬਣੇ ਕਿ ਤੁਹਾਨੂੰ ਬੈਂਕ ਪਾਸੋ ੫੦ ਹਜ਼ਾਰ ਰੁਪਏ ਦਾ ਕਰਜ਼ਾ ਲੈਣਾ ਪਿਆ। ਕੁਝ ਸਮੇਂ ਬਾਅਦ ੨੦ ਹਜ਼ਾਰ ਰੁਪਏ ਤੁਸੀਂ ਅੰਦਰ ਅਲਮਾਰੀ ਵਿੱਚ ਰੱਖ ਲਏ ਤਾਂ ਤੁਹਾਨੂੰ ਉਨ੍ਹਾਂ ਦੀ ਯਾਦ ਭੁੱਲ ਗਈ। ਅੱਜ ਬੈਂਕ ਨੂੰ ਕਰਜ਼ੇ ਤੇ ਲਏ ਪੈਸੇ ਵਾਪਸ ਕਰਨ ਦੀ ਆਖਰੀ ਤਾਰੀਕ ਸੀ।

ਅਲਮਾਰੀ ਵਿੱਚ ਰੱਖੇ ਪੈਸਿਆਂ ਦੀ ਯਾਦ ਤੁਹਾਨੂੰ ਭੁੱਲਣ ਕਾਰਨ ਬੈਂਕ ਤੋਂ ਲਿਆ ਕਰਜ਼ਾ ਵਾਪਸ ਨਾ ਕਰਨ ਕਾਰਨ ਸਾਰੇ ਤੁਹਾਡੀ ਬਦਨਾਮੀ ਹੋ ਜਾਂਦੀ ਹੈ। ਹੁਣੇ ਜੇ ਪੰਜ ਮਿੰਟਾਂ ਪਹਿਲਾਂ ਤੁਹਾਨੂੰ ਉਨ੍ਹਾਂ ਪੈਸਿਆਂ ਦੀ ਯਾਦ ਆ ਜਾਂਦੀ ਤਾਂ ਐਸਾ ਨਾ ਹੁੰਦਾ।

ਹੋਰ ਸੁਣੋ ! ਜੇ ਸਾਨੂੰ ਕੋਈ ਵੱਡਮੁੱਲਾ ਹੀਰਾ ਲੱਭ ਪਵੇ ਤਾਂ ਅਸੀਂ ਇਕ ਦਮ ਆਪਣੀ ਜੇਬ ਵਿੱਚ ਪਾ ਲਵਾਂਗੇ। ਅਸੀਂ ਭਾਵੇਂ ਆਪਣੇ ਮਿਤਰਾਂ-ਦੋਸਤਾਂ ਨਾਲ ਗੱਲਾਂ ਬਾਤਾਂ ਕਰਦੇ ਹੋਈਏ ਜਾਂ ਬਜ਼ਾਰ ਵਿੱਚ ਸਮਾਨ ਖਰੀਦਦੇ ਹੋਈਏ ਪਰ ਸਾਡੀ ਸੁਰਤ ਉਸ਼ ਹੀਰੇ ਵਿੱਚ ਹੀ ਰਹੇਗੀ। ਸਾਨੂੰ ਉਸ ਦੀ ਹਲਕੀ ਹਲਕੀ ਯਾਦ ਆਉਂਦੀ ਰਹੇਗੀ ਤੇ ਕਈ ਵਾਰ ਹੱਥ ਨਾਲ ਆਪਣੀ ਜੇਬ ਨੂੰ ਟਟੋਲਦੇ ਰਹਾਂਗੇ ਕਿ ਉਹ ਹੀਰਾ ਕਿਤੇ ਡਿੱਗ ਤਾਂ ਨਹੀਂ ਪਿਆ। ਬੱਸ ਉਸ ਦੀ ਯਾਦ ਅੰਦਰ ਬਣੀ ਰਹੇਗੀ। ਇਸੇ ਤਰ੍ਹਾਂ ਪ੍ਰਮਾਤਮਾ ਦੀ ਮਿੱਠੀ ਯਾਦ ਨੂੰ ਆਪਣੇ ਅੰਦਰ ਸੰਭਾਂਲਦੇ ਰਹੋ। ਚੱਲਦੇ ਫਿਰਦੇ, ਕੰਮ ਕਾਰ ਕਰਦੇ, ਜਾਗਦੇ ਸੁੱਤੇ ਜਦੋਂ ਵੀ ਕੋਣ ਖਾਲੀ ਸਮਾਂ ਮਿਲੇ ਉਸ ਦੀ ਯਾਦ ਫਿਰ ਆ ਜਾਵੇ ਤੇ ਵੇਖੋ ਕਿ ਸੁਰਤ ਦਾ ਧਾਗਾ ਅੰਦਰ ਚੱਲ ਰਿਹਾ ਹੈ। ਪ੍ਰਸ਼ਾਦ ਛੱਕਣ ਲੱਗੋ, ਇੱਕ ਘੜੀ ਅੱਖਾਂ ਬੰਦ ਕਰਕੇ ਅੰਦਰ ਝਾਤੀ ਮਾਰੋ ਕਿ ਉਸ ਪ੍ਰਮਾਤਮਾ ਦੀ ਯਾਦ ਚੱਲ ਰਹੀ ਹੈ। ਉਸ ਦਾ ਧੰਨਵਾਦ ਕਰੋ। ਇਸੇ ਤਰ੍ਹਾਂ ਸ਼ੀਸ਼ੇ ਅੱਗੇ ਖੜੇ ਹੋ ਕੇ ਆਪਣਾ ਸੁੰਦਰ ਮੁਖੜਾ ਵੇਖ ਕੇ ਧੰਨਵਾਦ ਕਰੋ। ਹੋਲੀ-ਹੋਲੀ ਇਹ ਅਭਿਆਸ ਪੱਕਾ ਹੁੰਦਾ ਜਾਵੇਗਾ ਤੇ ਫਿਰ ਉਸ ਦੀ ਯਾਦ ਹਰ ਸਮੇਂ ਆਪਣੇ ਆਪ ਚਲਦੀ ਰਹੇਗੀ।

**ਮਿੱਤਰ**-ਕਲ ਪਾਠ ਕਰਦੇ ਸਮੇਂ ਮੈਂ ਪੜ੍ਹ ਰਿਹਾ ਸੀ:

**ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ॥**
**ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ॥**
**ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ॥**
**ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ॥**

*(ਅੰਗ ੨੦੬)*

ਇਸ ਦਾ ਅਰਥ ਤਾਂ ਇਹ ਹੀ ਹੋਇਆ ਕਿ ਸਭ ਉਸ ਪ੍ਰਮਾਤਮਾ ਦੇ ਹੱਥ ਹੈ ਤੇ ਉਹ ਆਪਣੀ ਮਰਜ਼ੀ ਨਾਲ ਸਾਡੇ ਪਾਸੋ ਬੁਰਾ ਭਲਾ ਕਰਵਾ ਰਿਹਾ ਹੈ। ਇਸ ਲਈ ਸਾਡੇ ਉੱਪਰ ਤਾਂ ਕੋਈ ਜ਼ਿਮੇਵਾਰੀ ਨਾ ਆਈ।

**ਗੁਰਮੁਖ**-ਨਹੀਂ ਮਿੱਤਰ ! ਤੁਸੀਂ ਗੱਲ ਠੀਕ ਤਰ੍ਹਾਂ ਨਹੀਂ ਸਮਝੇ। ਮੈਂ ਆਪ ਨੂੰ-ਇੱਕ ਛੋਟੀ ਜਿਹੀ ਸਾਖੀ ਨਾਲ ਸਮਝਾਉਂਣ ਦਾ ਯਤਨ ਕਰਦਾ ਹਾਂ। ਇਕ ਮਹਾਤਮਾ ਆਪਣੀ ਕੁੱਟੀਆ ਵਿੱਚ ਰਹਿੰਦਾ ਸੀ। ਜੋ ਵੀ ਕੋਈ ਉਨ੍ਹਾਂ ਪਾਸ ਆਵੇ ਤਾਂ ਇਹੋ ਹੀ ਉਪਦੇਸ਼ ਕਰਦੇ ਸਨ ਕਿ ਸਭ ਕੁਝ ਪ੍ਰਮਾਤਮਾ ਦੇ ਹੱਥ ਹੈ। ਸਭ ਉਸ ਦੀ ਲੀਲਾ ਹੈ। ਉਹ ਸਭ ਬੁਰਾ ਜਾਂ ਭਲਾ ਸਾਡੇ ਪਾਸੋ ਕਰਵਾਉਂਦਾ ਹੈ। ਇੱਕ ਨੌਜਵਾਨ ਨੂੰ ਇਹ ਗੱਲ ਜੱਚਦੀ ਨਹੀਂ ਸੀ। ਇੱਕ ਦਿਨ ਉਸ ਨੇ ਮਹਾਤਮਾ ਦੇ ਸਿਰ ਵਿੱਚ ਲਾਠੀ ਮਾਰ ਦਿੱਤੀ। ਕਾਫੀ ਸੱਟ ਲੱਗੀ ਤੇ ਲਹੂ ਨਿਕਲਣ ਲੱਗਾ ਪਰ ਮਹਾਤਮਾ ਖੜ੍ਹੇ ਚੁੱਪ ਚਾਪ ਸਭ ਦੇਖਦੇ ਰਹੇ। ਨੌਜਵਾਨ ਬੋਲਿਆ, "ਮਹਾਤਮਾ ਜੀ, ਮੇਰੀ ਵੱਲ ਕਿਉਂ ਦੇਖ ਰਹੇ ਹੋ। ਤੁਸੀਂ ਤਾਂ ਕਹਿੰਦੇ ਹੁੰਦੇ ਸੀ ਕਿ ਸਭ ਪ੍ਰਮਾਤਮਾ ਦੇ ਹੱਥ ਹੈ ਤੇ ਹੁਣ ਕਿਉਂ ਨਹੀਂ ਕਹਿੰਦੇ ਕਿ ਇਹ ਲਾਠੀ ਵੀ ਪ੍ਰਮਾਤਮਾ ਨੇ ਹੀ ਮਾਰੀ ਹੈ?" ਮਹਾਤਮਾ ਨੇ ਬੜੀ ਤਸੱਲੀ ਨਾਲ ਉੱਤਰ ਦਿੱਤਾ "ਮੈਂ ਜੋ ਪਹਿਲਾਂ ਕਹਿੰਦਾ ਸੀ, ਉਹ ਹੀ ਹੁਣ ਕਹਾਂਗਾ ਕਿ ਸਭ ਕੁਝ ਪ੍ਰਮਾਤਮਾ ਹੀ ਕਰਦਾ ਹੈ, ਇਹ ਲਾਠੀ ਵੀ ਪ੍ਰਮਾਤਮਾ ਨੇ ਹੀ ਮਾਰੀ ਹੈ। ਮੈਂ ਤੇਰੇ ਵੱਲ ਕੇਵਲ ਇਸ ਲਈ ਵੇਖ ਰਿਹਾ ਹਾਂ ਕਿ ਲਾਠੀ ਤਾਂ ਪ੍ਰਮਾਤਮਾ ਨੇ ਹੀ ਮਾਰੀ ਹੈ ਪਰ ਵਿਚਕਾਰ ਤੇਰਾ ਮੂੰਹ ਕਾਲਾ ਹੋ ਗਿਆ।"

ਜਦੋਂ ਅਸੀਂ ਕਿਸੇ ਦਾ ਭਲਾ ਕਰਦੇ ਹਾਂ ਤਾਂ ਭਲਾ ਤਾਂ ਪ੍ਰਮਾਤਮਾ ਨੇ ਹੀ ਕੀਤਾ ਹੈ ਪਰ ਵਡਿਆਈ ਸਾਡੀ ਹੋ ਜਾਂਦੀ ਹੈ। ਇਸੇ ਤਰ੍ਹਾਂ ਜਦੋਂ ਕਿਸੇ ਦਾ ਬੁਰਾ ਕਰਦੇ ਹਾਂ, ਤਾਂ ਇਹ ਵੀ ਕੀਤਾ ਤਾਂ ਪ੍ਰਮਾਤਮਾ ਨੇ ਹੀ ਹੈ ਪਰ ਮੂੰਹ ਸਾਡਾ ਕਾਲਾ ਹੋ ਜਾਂਦਾ ਹੈ। ਇੱਕ ਗੁਰਮੁੱਖ ਤੇ ਮਨਮੁੱਖ ਦਾ ਇਹੋ ਹੀ ਫਰਕ ਹੈ ਕਿ ਗੁਰਮੁੱਖ ਪ੍ਰਮਾਤਮਾ ਨੂੰ ਕਰਤਾ ਮੰਨਦਾ ਹੈ ਤੇ ਆਪ ਕਾਠ ਦੀ ਪੁਤਲੀ ਬਣਕੇ ਉਸ ਦਾ ਹੁਕਮ ਮੰਨਦਾ ਹੋਇਆ ਸਾਰੇ ਕੰਮ ਕਰਦਾ ਹੈ। ਦੂਸਰੇ ਪਾਸੇ ਮਨਮੁਖ ਡੁੱਬਦਾ ਹੈ ਕਿਉਂਕਿ ਆਪਣੇ ਆਪ ਨੂੰ ਕਰਤਾ ਮੰਨਦਾ ਹੈ।

ਹੋਰ ਸੁਣੋ ! ਪ੍ਰਮਾਤਮਾ ਦੀ ਯਾਦ ਤੋਂ ਇਕ ਗੱਲ ਯਾਦ ਆਈ। ਕਹਿੰਦੇ ਹਨ ਇੱਕ ਮਾਸਟਰ ਜਦੋਂ ਵੀ ਬੱਚਿਆਂ ਨੂੰ ਪੜ੍ਹਾਉਣ ਲਈ ਕਲਾਸ ਵਿੱਚ ਦਾਖਲ ਹੁੰਦਾ ਸੀ ਤਾਂ ਸਾਰੇ ਬੱਚੇ ਖੜ੍ਹੇ ਹੋ ਕੇ ਉਸ ਦਾ ਸਿਖਾਇਆ ਤਕੀਆ ਕਲਾਮ "ਪ੍ਰਮਾਤਮਾ

*ਬਾਕੀ ਸਫਾ 33 'ਤੇ*

# ਜਦੋਂ ਇਕ ਪ੍ਰਚਾਰਕ ਬੱਚਿਆਂ ਦੇ ਸਵਾਲ ਦਾ ਜਵਾਬ ਨਾ ਦੇ ਸਕਿਆ

*ਰਣਬੀਰ ਸਿੰਘ*
*94633-86747*

ਆਪਣੇ ਮੁਹੱਲੇ ਦੇ ਬੱਚਿਆਂ ਨਾਲ ਮੇਰਾ ਕਾਫੀ ਪ੍ਰੇਮ-ਪਿਆਰ ਰਿਹਾ ਹੈ ਤੇ ਅਕਸਰ ਹੀ ਸਾਰੇ ਬੱਚੇ ਸ਼ਾਮ ਨੂੰ ਮੇਰੇ ਮਕਾਨ ਦੀ ਛੱਤ ਉਤੇ ਖੇਡਣ ਆ ਜਾਂਦੇ ਸਨ। ਆਪਣੇ ਬਚਪਨ ਦੇ ਦਿਨਾਂ ਨੂੰ ਯਾਦ ਕਰਦਿਆਂ ਮੈ ਵੀ ਕਈ ਵਾਰ ਉਹਨਾਂ ਨਾਲ ਖੇਡਣ ਲੱਗ ਪੈਂਦਾ, ਜਿਵੇਂ ਇੱਕ-ਦੂਜੇ ਨੂੰ ਛੂਹਣ-ਛੂਹਣ, ਪੀਚੋ, ਰੱਸੀ ਟੱਪਣਾ ਜਾਂ ਕੋਟਲਾ ਛਪਾਕੀ ਵਗੈਰਾ। ਖੇਡਣ ਦੇ ਨਾਲ ਜਿਥੇ ਮਨ ਨੂੰ ਸਕੂਨ ਮਿਲਣਾ ਉਥੇ ਸ਼ਰੀਰ ਦੀ ਵੀ ਚੰਗੀ ਕਸਰਤ ਹੋ ਜਾਣੀ ਤੇ ਫੇਰ ਅਸੀਂ ਸਾਰਿਆਂ ਨੇ ਬੈਠ ਕੇ ਹਾਸੀ-ਮਜਾਕ ਵੀ ਕਰਨਾ ਤੇ ਚੁਟਕਲੇ ਵਗੈਰਾਂ ਵੀ ਸੁਣਾਉਣੇ ਤੇ ਖੂਬ ਹੱਸਣਾ। ਕਦੇ-ਕਦੇ ਮੈ ਉਹਨਾਂ ਨਾਲ ਸਮਾਜਿਕ ਵਿਸ਼ਿਆਂ ਅਤੇ ਧਾਰਮਿਕ ਵਿਸ਼ਿਆਂ ਤੇ ਵੀ ਗੱਲ ਕਰਨੀ ਜਿਸ ਦਾ ਉਹਨਾਂ ਨੇ ਆਪਣੀ-ਆਪਣੀ ਜਾਣਕਾਰੀ ਅਨੁਸਾਰ ਜਵਾਬ ਦੇਣਾ। ਮੈ ਉਹਨਾਂ ਕੋਲੋਂ ਸਿੱਖ ਧਰਮ ਬਾਰੇ ਵੀ ਸਵਾਲ ਪੁੱਛਣੇ, ਜਿਸਦਾ ਉਹਨਾਂ ਨੇ ਜਵਾਬ ਦੇਣਾ। ਗਲਤ ਜਵਾਬ ਦੇਣ ਵਾਲੇ ਨੂੰ ਮੈਂ ਸਹੀ ਉੱਤਰ ਦਸ ਦੇਣਾ ਤੇ ਸਹੀਂ ਜਵਾਬ ਦੇਣ ਵਾਲੇ ਨੂੰ ਉਸ ਦੇ ਉੱਤਰ ਮੁਤਾਬਿਕ 10, 20, 50, 100 ਨੰਬਰ ਦੇ ਕੇ ਉਸਦੀ ਹੌਸਲਾ-ਅਫਜਾਈ ਕਰ ਦੇਣੀ ਤੇ ਬੱਚਿਆਂ ਕੋਲੋਂ ਤਾੜੀਆਂ ਵੀ ਮਰਵਾ ਦੇਣੀਆਂ। ਇਸ ਤਰ੍ਹਾਂ ਉਹਨਾਂ ਦੇ ਗਿਆਨ ਵਿਚ ਵੀ ਕਾਫੀ ਵਾਧਾ ਹੋ ਜਾਣਾ। ਪੇਪਰਾਂ ਤੋਂ ਬਾਅਦ ਬੱਚਿਆਂ ਦੇ ਉੱਪਰ ਪੜ੍ਹਾਈ ਦਾ ਜ਼ੋਰ ਨਹੀਂ ਹੁੰਦਾ ਤੇ ਮੇਰੇ ਮਨ ਵਿਚ ਇਕ ਦਿਨ ਖਿਆਲ ਆਇਆ ਕਿ ਕਿਉਂ ਨਾ ਇਹਨਾਂ ਬੱਚਿਆਂ ਨੂੰ ਸ਼ਾਮ ਨੂੰ ਸੋਦਰ ਦਾ ਪਾਠ ਕਰਨ ਲਾਇਆ ਜਾਵੇ ਤੇ ਮੈਂ ਬੱਚਿਆਂ ਨੂੰ ਆਪਣੇ ਘਰੇ ਬੈਠਾ ਕੇ ਬੱਚਿਆਂ ਨੂੰ ਪਾਠ ਕਰਨ ਵਾਸਤੇ ਕਹਿ ਦਿੱਤਾ ਤੇ ਨਾਲ ਇਹ ਵੀ ਕਿਹਾ ਕਿ ਇਕ ਸ਼ਬਦ ਦੀ ਸਮਾਪਤੀ ਤੋਂ ਬਾਦ ਦੂਜਾ ਬੱਚਾ ਅਗਲੇ ਸ਼ਬਦ ਦਾ ਪਾਠ ਕਰੇਗਾ। ਇਸ ਤਰ੍ਹਾਂ ਸਭ ਨੂੰ ਪਾਠ ਕਰਨਾ ਆ ਜਾਵੇਗਾ। ਸਭ ਨੇ ਇਸ ਤਰ੍ਹਾਂ ਹੀਂ ਕੀਤਾ। ਸ਼ਬਦ ਦੀ ਸਮਾਪਤੀ ਤੋਂ ਬਾਅਦ ਹਰੇਕ ਬੱਚਾ ਅਗਲੇ ਬੱਚੇ ਨੂੰ ਗੁਟਕਾ ਪਕੜਾ ਦਿੰਦਾ ਤੇ ਇਸ ਤਰ੍ਹਾਂ ਪਾਠ ਦੀ ਸਮਾਪਤੀ ਤੋਂ ਬਾਅਦ ਬੱਚਿਆਂ ਕੋਲੋ ਹੀ ਅਰਦਾਸ ਵੀ ਕਰਵਾਉਣੀ। ਪਾਠ ਦੀ ਸਮਾਪਤੀ ਤੋਂ ਬਾਅਦ ਬੱਚਿਆਂ ਨੂੰ ਚਾਹ-ਪਕੌੜੇ ਖੁਆ ਕੇ ਉਹਨਾਂ ਦੀ ਹੌਸਲਾ ਅਫ਼ਜਾਈ ਤੇ ਸੇਵਾ ਵੀ ਕਰ ਦਿੱਤੀ। ਬਸ ਫੇਰ ਕੀ ਸੀ ਦੂਜੇ ਦਿਨ ਬੱਚਿਆਂ ਨੇ ਆਪੇ ਕਹਿ ਦਿੱਤਾ ਕਿ ਚਲੋ ਜੀ ਪਾਠ ਕਰੀਏ। ਦੂਜੇ ਦਿਨ ਮੈਂ ਉਹਨਾਂ ਨੂੰ ਕੋਲਡ ਡ੍ਰਿਕ ਤੇ ਪੇਸਟ੍ਰੀਆਂ ਖੁਆ ਦਿੱਤੀਆਂ ਤੇ ਇਹ ਸਿਲਸਿਲਾ ਰੋਜ਼ ਚਲ ਪਿਆ ਤੇ ਬੱਚਿਆਂ ਦੀ ਗਿਣਤੀ ਵਿਚ ਵੀ ਵਾਧਾ ਹੋਣ ਲੱਗ ਪਿਆ। ਬੱਚਿਆਂ ਦੇ ਮਾਪਿਆਂ ਨੇ ਵੀ ਇਸ ਕੰਮ ਦੀ ਸ਼ਲਾਘਾ ਕੀਤੀ ਕਿ ਬਹੁਤ ਅੱਛਾ ਕੀਤਾ ਜੀ ਜੋ ਇਹਨਾਂ ਨੂੰ ਪਾਠ ਕਰਨ ਲਾ ਦਿੱਤਾ। ਇਸ ਮੁਹਿੰਮ ਨੂੰ ਅੱਗੇ ਵਧਾਉਣ ਵਾਸਤੇ ਮੈਂ ਇਕ ਦਿਨ ਬੱਚਿਆਂ ਨੂੰ ਕਿਹਾ ਕਿ ਹੁਣ ਤੁਸੀਂ ਏਸੇ ਤਰ੍ਹਾਂ ਸਭ ਨੇ ਮਿਲ ਕੇ ਆਪਣੇ-ਆਪਣੇ ਘਰਾਂ ਵਿਚ ਅਤੇ ਹੋਰ ਨਾਲ ਲਗਦੇ ਘਰਾਂ ਵਿੱਚ ਵੀ ਰੋਜ ਸ਼ਾਮ ਨੂੰ ਪਾਠ ਕਰਨਾ ਹੈ। ਆਪਣੀ-ਆਪਣੀ ਵਾਰੀ ਬੰਨ ਲਓ। ਸਭ ਨੇ ਕਿਹਾ ਕਿ ਠੀਕ ਹੈ ਜੀ ਤੇ ਗਲੀ ਦੇ ਪਰਿਵਾਰਾਂ ਨੇ ਵੀ ਪਾਠ ਕਰਨ ਤੋਂ ਬਾਅਦ ਚਾਹ-ਪਾਣੀ ਦੀ ਸੇਵਾ ਕਰ ਦੇਣੀ ਤੇ ਬੱਚਿਆਂ ਦੀਆਂ ਮੌਜਾਂ ਲੱਗ ਗਈਆਂ, "ਨਾਲੇ ਪੁੰਨ ਨਾਲੇ ਫਲੀਆਂ"।

ਬੱਚਿਆਂ ਦਾ ਪਾਠ ਕਰਨ ਦਾ ਇਹ ਸਿਲਸਿਲਾ

ਲਗਾਤਾਰ ਠੀਕ-ਠਾਕ ਚੱਲ ਰਿਹਾ ਸੀ ਕਿ ਅਚਾਨਕ ਉਹਨਾਂ ਅੰਦਰ ਮਤਭੇਦ ਪੈਦਾ ਹੋ ਗਿਆ। ਹੋਇਆ ਇੰਝ ਕਿ ਜੋ ਗੁਟਕਾ ਉਹਨਾਂ ਨੂੰ ਪਾਠ ਕਰਨ ਵਾਸਤੇ ਦਿੱਤਾ ਸੀ, ਉਹ ਮਿਸ਼ਨਰੀ ਕਾਲਜ ਵੱਲੋ ਛਾਪਿਆ ਹੋਇਆ ਸੀ, ਤੇ ਬੱਚੇ ਉਸੇ ਮੁਤਾਬਿਕ ਹੀ ਪਾਠ ਕਰਦੇ ਸਨ, ਲੇਕਿਨ ਇਕ ਬੱਚਾ ਇਕ ਦਿਨ ਆਪਣੇ ਘਰੋਂ ਗੁਟਕਾ ਲੈ ਆਇਆ ਤੇ ਉਸ ਮੁਤਾਬਿਕ ਪਾਠ ਕਰਨ ਲੱਗ ਪਿਆ। ਉਸਦਾ ਗੁਟਕਾ ਕਿਸੇ ਸੰਪ੍ਰਦਾ ਵੱਲੋ ਛਾਪਿਆ ਹੋਇਆ ਸੀ। ਸਭ ਤੋਂ ਪਹਿਲਾਂ ਉਸਨੇ 'ਸਲੋਕ ਮਹਲਾ ੧ ਦੁਖੁ ਦਾਰੂ ਸੁਖੁ ਰੋਗੁ ਭਇਆ" (469) ਪੜ੍ਹਿਆ, ਜੋ ਕਿ ਮਿਸ਼ਨਰੀ ਕਾਲਜ ਦੇ ਗੁਟਕੇ ਵਿਚ ਨਹੀ ਸੀ। ਉਸਤੋਂ ਬਾਅਦ 'ਸੋ ਦੁਰ ਰਾਗੁ ਆਸਾ ਮਹਲਾ ੧" ਦੇ ਸ਼ਬਦ ਸ਼ੁਰੂ ਹੋ ਗਏ, ਤੇ "ਸਰਣਿ ਪਰੇ ਕੀ ਰਾਖਹੁ ਸਰਮਾ" (12) ਤਕ ਸਭ ਠੀਕ ਠਾਕ ਪਾਠ ਕਰਦੇ ਰਹੇ। ਲੇਕਿਨ ਜਿਓ ਹੀ ਉਸਨੇ ਚੋਪਈ "ਪੁਨਿ ਰਾਛਸ ਕਾ ਕਾਟਾ ਸੀਸਾ" ਤੋਂ ਸ਼ੁਰੂ ਕੀਤੀ ਤਾਂ ਫੇਰ ਸਾਰੇ ਬੱਚੇ ਉਸ ਵੱਲ ਵੇਖਣ ਲੱਗ ਪਏ ਤੇ ਫੇਰ ਅਖੀਰ ਵਿਚ "ਕ੍ਰਿਪਾ ਕਰੀ ਹਮ ਪਰ ਜਗ ਮਾਤਾ" ਫੇਰ ਅੜਿੱਲ, ਚੌਪਈ, ਦੋਹਰਾ, ਚੌਪਈ, ਕਬਿਉ ਬਾਚ ਦੋਹਰਾ ਇਤੀਆਦਿਕ ਹੋਰ ਕਈ ਦੋਹਰੇ ਪੜ੍ਹਨ ਤੋਂ ਬਾਅਦ ਉਸਨੇ ਅਨੰਦ ਸਾਹਿਬ ਦਾ ਪਾਠ ਸ਼ੁਰੂ ਕੀਤਾ। ਇਸ ਦੌਰਾਨ ਸਾਰੇ ਬੱਚੇ ਉਸ ਵੱਲ ਵੇਖਦੇ ਰਹੇ ਪਾਠ ਦੀ ਸਮਾਪਤੀ ਤੋ ਬਾਦ ਸਭ ਨੇ ਉਸਨੂੰ ਪੁੱਛਿਆ ਕਿ "ਤੂੰ ਇਹ ਕਿਹੜਾ ਗੁਟਕਾ ਲੈ ਆਇਆ, ਸਾਡੇ ਗੁਟਕੇ ਵਿੱਚ ਤਾਂ ਇਹ ਪਾਠ ਹੈ ਹੀ ਨਹੀ," ਉਸ ਨੇ ਕਿਹਾ ਕਿ "ਇਹ ਗੁਟਕਾ ਮੈਨੂੰ ਮੇਰੇ ਡੈਡੀ ਨੇ ਦਿੱਤਾ ਹੈ। ਉਹ ਰੋਜ਼ ਇਸੇ ਗੁਟਕੇ ਤੋਂ ਪਾਠ ਕਰਦੇ ਨੇ ਤੇ ਮੈਨੂੰ ਵੀ ਏਸੇ ਗੁਟਕੇ ਤੋਂ ਪਾਠ ਕਰਨ ਵਾਸਤੇ ਕਿਹਾ ਹੈ।" ਉਸ ਬੱਚੇ ਨੇ ਜਵਾਬ ਦਿੱਤਾ। ਸਾਰੇ ਬੱਚੇ ਉਸ ਦੀ ਗੱਲ ਸੁਣ ਕੇ ਚੁੱਪ ਰਹੇ। ਦੂਜੇ ਦਿਨ ਉਸ ਬੱਚੇ ਨੇ ਜਦੋ ਫੇਰ ਉਸੇ ਗੁਟਕੇ ਤੋਂ ਪਾਠ ਸ਼ੁਰੂ ਕੀਤਾ ਤਾਂ ਇਕ ਕੁੜੀ ਬੋਲ ਪਈ, ਨਹੀਂ ਨਹੀਂ ਅਸੀਂ ਤਾਂ ਆਪਣੇ ਗੁਟਕੇ ਤੋਂ ਹੀ ਪਾਠ ਕਰਾਂਗੇ। ਦਰਬਾਰ ਸਾਹਿਬ ਤੋਂ ਵੀ ਜੋ ਪਾਠ ਟੀ.ਵੀ. ਤੇ ਆਉਂਦਾ ਹੈ ਉਹ ਸਾਡੇ ਗੁਟਕੇ ਵਾਲਾ ਹੀ ਹੈ।" ਲੇਕਿਨ ਉਸ ਦੀ ਇਸ ਦਲੀਲ ਦਾ ਉਸ ਮੁੰਡੇ ਤੇ ਕੋਈ ਅਸਰ ਨਾ ਹੋਇਆ ਤੇ ਉਸਨੇ ਪਾਠ ਸ਼ੁਰੂ ਕਰ ਦਿੱਤਾ। ਜਿਸ ਕੁੜੀ ਨੇ ਇਤਰਾਜ ਕੀਤਾ ਸੀ ਉਹ ਉੱਠ ਕੇ ਚਲੀ ਗਈ ਤੇ ਮਗਰੋ ਇਕ-ਦੋ ਬੱਚੇ ਉੱਠ ਕੇ ਹੋਰ ਚਲੇ ਗਏ। ਮੁੱਕਦੀ ਗੱਲ ਬੱਚਿਆ ਦੇ ਦੋ ਗਰੁੱਪ ਬਣ ਗਏ। ਜਿਸ ਘਰ ਵਿੱਚ ਪਹਿਲੇ ਗਰੁੱਪ ਨੇ ਜਾਣਾ ਉਥੇ ਦੂਜੇ ਗਰੁੱਪ ਨੇ ਨਹੀਂ ਜਾਣਾ। ਇਥੋਂ ਤੱਕ ਕਿ ਆਪਸ ਵਿਚ ਖੇਡਣਾ ਤੇ ਬੋਲਚਾਲ ਵੀ ਬੰਦ ਹੋ ਗਈ। ਮੈਂ ਉਸ ਵੇਲੇ ਜੰਮੂ ਸਰਵਿਸ ਕਰਦਾ ਸੀ ਮਹੀਨੇ ਬਾਦ 2-3 ਦਿਨ ਵਾਸਤੇ ਘਰ ਆਉਂਦਾ ਸੀ। ਜਦੋਂ ਮੈਂ ਘਰ ਆਇਆ ਤਾਂ ਮੈਨੂੰ ਇਸ ਕਹਾਣੀ ਦਾ ਪਤਾ ਲਗਾ ਤੇ ਮੈਂ ਸਭ ਨੂੰ ਆਪਣੇ ਕੋਲ ਬੁਲਾਇਆ ਤੇ ਸਾਰੀ ਗੱਲ ਦੀ ਜਾਣਕਾਰੀ ਲਈ। ਸੱਚਮੁੱਚ ਸਮੱਸਿਆ ਕਾਫੀ ਗੰਭੀਰ ਸੀ। ਆਪਣੀ ਆਪਣੀ ਥਾਂ ਦੋਵੇ ਗਰੁੱਪ ਠੀਕ ਸਨ। ਕਿਸ ਨੂੰ ਗਲਤ ਕਹਾਂ, ਕਿਸ ਨੂੰ ਠੀਕ ਕਹਾਂ, ਸਮਝ ਨਹੀਂ ਸੀ ਆ ਰਹੀਂ। ਆਖਿਰਕਾਰ ਮੈਂ ਸਾਰੀ ਗੱਲ ਗੁਰੂ ਗ੍ਰੰਥ ਸਾਹਿਬ ਤੇ ਛੱਡ ਦਿੱਤੀ ਤੇ ਬੱਚਿਆਂ ਨੂੰ ਕਿਹਾ ਕਿ ਅੱਜ ਆਪਾ ਪਾਠ ਨਹੀਂ ਕਰਾਂਗੇ ਤੇ ਸਾਰੇ ਮਿਲ ਕੇ ਖੇਡਾਂਗੇ ਤੇ ਫਿਰ ਚਾਹ-ਪਾਣੀ ਪੀਵਾਂਗੇ। ਸਾਰੇ ਬੱਚੇ ਮਨ ਗਏ। ਜਦੋਂ ਮੈਂ ਬੱਚਿਆਂ ਨਾਲ ਗੱਲ ਕਰ ਰਿਹਾ ਸੀ ਉਸ ਵੇਲੇਂ ਟੀ.ਵੀਂ ਤੇ ਦਰਬਾਰ ਸਾਹਿਬ ਤੋਂ ਸ਼ਾਮ ਵੇਲੇ ਲਾਈਵ ਕੀਰਤਨ ਚੱਲ ਰਿਹਾ ਸੀ। ਉਸ ਵੇਲੇ ਭਾਈ ਰਾਏ ਸਿੰਘ ਜੀ ਕੀਰਤਨ ਕਰ ਰਹੇ ਸਨ ਤੇ ਗੁਰੂ ਦੀ ਮਹਿਮਾ "ਗੁਰੁ ਗੁਰੁ ਗੁਰੁ ਕਰਿ ਮਨ ਮੋਰ" (864) ਸ਼ਬਦ ਦਾ ਗਾਇਨ ਕਰ ਰਹੇ ਸਨ। ਇਸ ਸ਼ਬਦ ਦੇ ਵਿੱਚ ਉਹਨਾਂ ਪ੍ਰਮਾਣ ਵਜੋ "ਗੁਰ ਕੀ ਮਤਿ ਤੂੰ ਲੇਹਿ ਇਆਨੇ। ਭਗਤਿ ਬਿਨਾ ਬਹੁ ਡੂਬੇ ਸਿਆਨੇ।" (288) ਜੋ ਸੁਖਮਨੀ ਸਾਹਿਬ ਦੀ ਬ਼ਾਣੀ ਹੈ, ਦਾ ਗਾਇਨ ਕੀਤਾ। ਮੇਰਾ ਧਿਆਨ ਤੁਰੰਤ ਇਸ ਤੁਕ ਵੱਲ ਗਿਆ ਤੇ ਆਪਣੇ ਮਨ ਵਿੱਚ ਅਰਥ ਵੀ ਕਰਨ ਲੱਗ ਪਿਆ ਕਿ "ਐ ਨਾਦਾਨ ਤੂੰ ਗੁਰੂ ਦੀ ਮੱਤ ਕਿਉਂ ਨਹੀਂ ਲੈਂਦਾ, ਆਪਣੀ ਸਿਆਣਪ ਨਾਲ ਤਾ ਬੜੇ ਬੜੇ ਡੁੱਬ ਗਏ।" ਬੱਸ ਬੱਚਿਆਂ ਨੂੰ ਆਪਸ ਵਿੱਚ ਇੱਕ ਕਰਨ ਦਾ ਆਈਡੀਆ ਮੈਨੂੰ ਗੁਰੂ ਸਾਹਿਬ ਨੇ ਦੇ ਦਿੱਤਾ।

ਮੈਂ ਉਸੇ ਵੇਲੇ ਬੱਚਿਆਂ ਨੂੰ ਇਕ ਸਵਾਲ ਕੀਤਾ "ਦਸੋ ਬਈ, ਇਸ ਵੇਲੇ ਸਾਡੇ ਗੁਰੂ ਕੌਣ ਨੇ ? "ਗੁਰੂ ਗ੍ਰੰਥ

ਸਾਹਿਬ ਜੀ" ਸਭ ਨੇ ਇੱਕ ਦਮ ਜਵਾਬ ਦਿੱਤਾ। ਸ਼ਾਬਾਸ਼, ਬਿਲਕੁਲ ਠੀਕ ਤੇ ਫਿਰ ਹੁਣ ਏਹ ਦੱਸੋ ਕਿ "ਸਾਨੂੰ ਕਿਸ ਦੀ ਗੱਲ ਮੰਨਣੀ ਚਾਹੀਦੀ ਹੈ? ਗੁਰੂ ਗ੍ਰੰਥ ਸਾਹਿਬ ਦੀ ਜਾਂ ਕਿਸੇ ਹੋਰ ਦੀ? ਮੈ ਫਿਰ ਬੱਚਿਆਂ ਨੂੰ ਸਵਾਲ ਕੀਤਾ। "ਸਾਨੂੰ ਗੁਰੂ ਗ੍ਰੰਥ ਸਾਹਿਬ ਦੀ ਗੱਲ ਮੰਨਣੀ ਚਾਹੀਦੀ ਹੈ।" ਸਭ ਨੇ ਫਿਰ ਜਵਾਬ ਦਿੱਤਾ "ਸ਼ਾਬਾਸ਼-ਵੈਰੀ ਗੁਡ", ਤਾ ਫਿਰ ਹੁਣ ਤੁਸੀਂ ਆਪਣੇ-ਆਪਣੇ ਗੁਟਕਿਆਂ ਰਾਹੀ ਪਾਠ ਨਹੀਂ ਕਰੋਗੇ। ਤੁਸੀਂ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੁਤਾਬਿਕ ਪਾਠ ਕਰੋਗੇ। ਇਤਨਾ ਕਹਿ ਕੇ ਮੈਂ ਉਹਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਸੈਂਚੀ ਜੋ ਮੇਰੇ ਕੋਲ ਪਈ ਸੀ, ਕਿਉਂਕਿ ਸਹਿਜ ਪਾਠ ਘਰੇ ਕਰਦੇ ਰਹਿੰਦੇ ਹੁੰਦੇ ਸੀ, ਵਿੱਚੋਂ ਰਹਿਰਾਸ ਸਾਹਿਬ ਦਾ ਪਾਠ ਕਰਵਾਇਆ। "ਸੋ ਦਰੁ ਰਾਗੁ ਆਸਾ ਮਹਲਾ ੧" ਤੋ ਲੈ ਕੇ ਆਸਾ ਮਹਲਾ ੫, ਭਈ ਪਰਾਪਤਿ ਮਾਨੁੱਖ ਦੇ ਹੁਰੀਆ।।" ਤੱਕ ਕੁੱਲ 9 ਸ਼ਬਦ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਹਿਰਾਸ ਦੇ। ਇਨਾਂ ਤੋਂ ਬਾਅਦ ਸੋਹਿਲਾ ਦੀ ਬਾਣੀ ਸ਼ੁਰੂ ਹੋ ਜਾਂਦੀ ਹੈ। ਬੱਚਿਆਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਹਨਾਂ ਨੇ ਵੇਖਿਆ ਕਿ ਜਿਸ ਚੌਪਈ ਪਿੱਛੇ ਅਸੀਂ ਆਪਸ ਵਿੱਚ ਇਕ ਦੂਜੇ ਤੋਂ ਰੁੱਸ ਗਏ ਸੀ ਉਹ ਤਾਂ ਗੁਰੂ ਗ੍ਰੰਥ ਸਾਹਿਬ ਵਿੱਚ ਹੈ ਹੀ ਨਹੀਂ। ਮੈ ਬੱਚਿਆਂ ਨੂੰ ਕਿਹਾ, "ਬੇਟਾ ਜੀ ਰਹਿਰਾਸ ਦਾ ਏਹ ਸਰੂਪ ਸਾਨੂੰ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਨੇ ਦਿੱਤਾ ਹੈ, ਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾਗੱਦੀ ਤੇ ਬਿਰਾਜਮਾਨ ਕਰਨ ਵੇਲੇ ਰਹਿਰਾਸ ਵਿਚ ਕੋਈ ਤਬਦੀਲੀ ਨਹੀਂ ਕੀਤੀ, ਅਗਰ ਰਹਿਰਾਸ ਵਿੱਚ ਅਨੰਦ ਸਾਹਿਬ ਪੜ੍ਹਨਾ ਜਰੂਰੀ ਹੁੰਦਾ ਹੈ ਤਾਂ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਰਹਿਰਾਸ ਵਿੱਚ ਜੋੜ ਸਕਦੇ ਸਨ, ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਵੀ ਚੌਪਈ ਜੋੜ ਸਕਦੇ ਸਨ, ਲੇਕਿਨ ਉਹਨਾਂ ਨੇ ਐਸਾ ਨਹੀਂ ਕੀਤਾ, ਇਸ ਲਈ ਤੁਸੀਂ ਸਿਰਫ 9 ਸ਼ਬਦਾਂ ਦੀ ਰਹਿਰਾਸ ਪੜ੍ਹ ਕੇ, ਫੱਤਹਿ ਬੁਲਾ ਦੇਵੋ, ਫੇਰ ਅਨੰਦ ਸਾਹਿਬ ਦਾ ਪਾਠ ਕਰਕੇ ਅਰਦਾਸ ਕਰਕੇ ਸਮਾਪਤੀ ਕਰ ਦਿਆ ਕਰੋ। ਤੁਹਾਡੇ ਸਾਰੇ ਝਗੜੇ ਖਤਮ। ਅਗਰ ਕੋਈ ਤੁਹਾਨੂੰ ਪੁੱਛੇ ਕਿ ਤੁਸੀਂ ਚੌਪਈ ਕਿਉਂ ਨਹੀਂ ਪੜ੍ਹਦੇ ਤਾਂ ਤੁਸੀਂ ਕਹਿਣਾ ਕਿ "ਸਾਡੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਚੌਪਈ ਨਹੀਂ ਹੈ ਤੇ ਰਹਿਰਾਸ ਵੀ 9 ਸ਼ਬਦਾਂ ਦੀ ਹੈ। ਇਸ ਲਈ ਅਸੀਂ ਚੌਪਈ ਨਹੀਂ ਪੜ੍ਹਦੇ ਤੇ ਰਹਿਰਾਸ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੁਤਾਬਿਕ ਹੀ ਪੜ੍ਹਦੇ ਹਾਂ। ਬਸ ਤੁਸੀਂ ਇਤਨਾ ਹੀ ਜਵਾਬ ਦੇਣਾ ਹੈ। ਕੋਈ ਤੁਹਾਨੂੰ ਕੁਝ ਨਹੀਂ ਕਹੇਗਾ। " ਸਭ ਨੇ ਮੇਰੀ ਇਸ ਗੱਲ ਨਾਲ ਸਹਿਮਤੀ ਜਤਾਈ ਤੇ ਆਪਸ ਵਿਚ ਹੱਥ ਮਿਲਾਏ ਤੇ ਆਪਣੇ-ਆਪਣੇ ਘਰਾਂ ਨੂੰ ਚਲੇ ਗਏ ਤੇ ਦੂਜੇ ਦਿਨ ਤੋਂ ਦੱਸੇ ਮੁਤਾਬਿਕ ਫੇਰ ਸਭ ਨੇ ਮਿਲ ਕੇ ਘਰਾਂ-ਘਰਾਂ ਵਿੱਚ ਫਿਰ ਪਾਠ ਕਰਨਾ ਸ਼ੁਰੂ ਕਰ ਦਿੱਤਾ।

ਸਾਡੇ ਮੁਹੱਲੇ ਵਿੱਚ ਇਕ ਅਖੰਡ ਕੀਰਤਨੀ ਜਥੇ ਨਾਲ ਸਬੰਧਿਤ ਸਰਦਾਰ ਜੀ ਵੀ ਪਰਿਵਾਰ ਸਮੇਤ ਰਹਿੰਦੇ ਸਨ। ਬਾਦ ਵਿਚ ਉਹ ਕਿਸੇ ਹੋਰ ਸੰਸਥਾ ਨਾਲ ਜੁੜ ਗਏ ਤੇ ਉਸ ਸੰਸਥਾ ਦੇ ਪ੍ਰਚਾਰਕ ਦੇ ਤੌਰ ਤੇ ਘਰ-ਘਰ ਨਾਮ ਸਿਮਰਨ ਦੇ ਪ੍ਰੋਗਰਾਮ ਕਰਨ ਲੱਗ ਗਏ। ਬੱਚੇ ਪਹਿਲਾਂ ਵੀ ਉਹਨਾਂ ਦੇ ਘਰ ਪਾਠ ਕਰਨ ਵਾਸਤੇ ਜਾਂਦੇ ਸਨ। ਇਸ ਵਾਰ ਜਦੋਂ ਬੱਚਿਆਂ ਨੇ ਬਿਨਾ ਚੌਪਈ ਪੜ੍ਹੇ ਰਹਿਰਾਸ ਕੀਤੀ ਤਾਂ ਉਹਨਾਂ ਨੇ ਬੱਚਿਆਂ ਨੂੰ ਚੌਪਈ ਪੜ੍ਹਨ ਵਾਸਤੇ ਕਿਹਾ। ਬੱਚਿਆਂ ਦੇ ਮਨਾਂ ਕਰਨ ਤੇ ਉਹਨਾਂ ਨੇ ਕਾਰਨ ਪੁੱਛਿਆ, ਤਾਂ ਬੱਚਿਆਂ ਨੇ ਉਹੀ ਜਵਾਬ ਦਿੱਤਾ ਜੋ ਮੈਂ ਸਮਝਾਇਆ ਸੀ। ਸੱਚ ਜਾਣਿਓ, ਬੱਚਿਆਂ ਦਾ ਜਵਾਬ ਸੁਣ ਕੇ ਉਹ ਪ੍ਰਚਾਰਕ ਸੱਜਣ ਚੁੱਪ-ਚਾਪ ਮੂੰਹ ਅੱਡ ਕੇ ਵੇਖਦੇ ਹੀ ਰਹਿ ਗਏ। ਹੈਰਾਨ ਕਰਨ ਵਾਲੀ ਖਾਮੋਸ਼ੀ ਉਹਨਾਂ ਦੇ ਚੇਹਰੇ ਤੇ ਸਾਫ਼ ਨਜਰ ਆ ਰਹੀ ਸੀ। ਇਹੀ ਹਾਲ ਉਹਨਾਂ ਦੀ ਸਿੰਘਣੀ ਦਾ ਵੀ ਸੀ। 70-72 ਸਾਲ ਦਾ ਬਜ਼ੁਰਗ, ਜਿਸਨੇ ਸਾਰੀ ਉਮਰ ਗੁਰਬਾਣੀ ਦਾ ਕੀਰਤਨ ਕੀਤਾ ਹੋਵੇ ਤੇ ਬਾਦ ਵਿੱਚ ਪ੍ਰਚਾਰਕ ਦੇ ਤੌਰ ਤੇ ਵਿਚਰ ਰਿਹਾ ਹੋਵੇ ਉਹ 9-10 ਸਾਲ ਦੇ ਬੱਚਿਆਂ ਦੇ ਸਵਾਲ ਦਾ ਜਵਾਬ ਨਾ ਦੇ ਸਕੇ। ਸਿੱਖ ਕੌਮ ਲਈ ਇਸ ਤੋਂ ਵੱਧ ਨਮੋਸ਼ੀ ਦੀ ਹਾਲਤ ਹੋਰ ਕੀ ਹੋ ਸਕਦੀ ਹੈ। ਦੂਜੀ ਵਾਰ, ਹਫਤੇ-ਦਸ ਦਿਨ ਬਾਦ, ਜਦੋਂ ਬੱਚੇ ਫੇਰ ਉਹਨਾਂ ਦੇ ਘਰ ਪਾਠ ਕਰਨ ਗਏ ਤਾਂ ਉਹਨਾਂ ਨੇ ਕੋਈ

ਸੁਆਲ ਨਾ ਕੀਤਾ ਤੇ ਸ਼ਾਂਤ ਮਨ ਨਾਲ ਪਾਠ ਸੁਣਿਆ ਤੇ ਬਾਦ ਵਿਚ ਜਲ-ਪਾਣੀ ਦੀ ਸੇਵਾ ਵੀ ਕੀਤੀ।

ਉਪਰੋਕਤ ਸਾਰੀ ਵਾਰਤਾ ਵਿੱਚ ਆਪ ਸਭ ਨੇ ਵੇਖ ਹੀ ਲਿਆ ਹੈ ਕਿ 9-10 ਸਾਲ ਦੇ ਬੱਚੇ ਤਾਂ ਗੁਰਮੱਤ ਦੀ ਗੱਲ ਸਮਝ ਗਏ, ਲੇਕਿਨ ਅੱਜ ਦੇ ਪ੍ਰਚਾਰਕ ਇਸ ਗੱਲ ਨੂੰ ਜਾਂ ਤਾਂ ਸਮਝ ਨਹੀਂ ਪਾ ਰਹੇ ਜਾਂ ਫਿਰ ਸਮਝਣਾ ਨਹੀਂ ਚਾਹੁੰਦੇ। ਕੀ ਇਸ ਸਭ ਦੇ ਲਈ ਗੁਟਕੇ ਛਾਪਣ ਵਾਲੀਆਂ ਸੰਸਥਾਵਾਂ ਜ਼ਿੰਮੇਵਾਰ ਨੇ ਜਾਂ ਫਿਰ ਕੋਈ ਹੋਰ ਸ਼ਕਤੀ ਉਹਨਾਂ ਦੇ ਪਿਛੇ ਕੰਮ ਕਰ ਰਹੀ ਹੈ? ਅੱਜ ਕੋਈ ਵੀ ਆਪਣੀ ਮੱਤ ਛੱਡਣ ਨੂੰ ਤਿਆਰ ਨਹੀਂ। ਆਪਸ ਵਿੱਚ ਹੀ ਝਗੜਾ ਕਰੀ ਜਾਂਦੇ ਨੇ। ਓ ਭਲਿਓ! ਗੁਰੂ ਦੀ ਮੱਤ ਵੀ ਲੈ ਲਵੋ, ਗੁਰੂ ਦੀ ਗਲ ਨੂੰ ਵੀ ਸਮਝਣ ਦਾ ਯਤਨ ਕਰੋ। ਸਾਰੇ ਝਗੜੇ ਹੀ ਖਤਮ ਹੋ ਜਾਣਗੇ, ਜੇ ਤੁਸੀਂ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੁਤਾਬਿਕ ਚਲੋ ਤਾਂ ਅੱਜ ਜੋ ਪੰਥ ਵਿੱਚ ਦੁਬਿਧਾ ਪਈ ਹੋਈ ਹੈ, ਉਹ ਸਿਰਫ ਇਸੇ ਕਰਕੇ ਹੈ, ਕਿ ਅੱਜ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਛੱਡ ਕੇ ਦੂਜੇ ਗ੍ਰੰਥਾਂ ਦੇ ਮਗਰ ਲੱਗ ਗਏ ਹਾਂ। ਕੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਤਾਗੱਦੀ ਦੇਣ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ-ਨਾਲ ਕਿਸੇ ਹੋਰ ਗ੍ਰੰਥ ਨੂੰ ਵੀ ਗੁਰਤਾਗੱਦੀ ਦਿੱਤੀ ਸੀ? ਨਹੀਂ ਨਾ, ਤਾਂ ਫਿਰ ਕਿਉ ਪੰਜਾਬ ਤੋਂ ਬਾਹਰਲੇ ਤਖਤਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਕਿਸੇ ਗ੍ਰੰਥ ਦਾ ਪ੍ਰਕਾਸ਼ ਕੀਤਾ ਜਾਂਦਾ ਹੈ? ਜਦੋਂ ਕਿ ਰਹਿਤ ਮਰਿਯਾਦਾ ਵਿੱਚ ਸਾਫ-ਸਾਫ ਲਿਖਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਕਿਸੇ ਹੋਰ ਗ੍ਰੰਥ ਦਾ ਪ੍ਰਕਾਸ਼ ਨਹੀ ਹੋ ਸਕਦਾ। ਕੀ ਇਹ ਗੱਲ ਪ੍ਰਚਾਰਕਾਂ, ਕਮੇਟੀ ਪ੍ਰਧਾਨਾਂ ਜਾਂ ਜਥੇਦਾਰਾਂ ਨੂੰ ਨਹੀਂ ਪਤਾ? ਸਭ ਨੂੰ ਪਤਾ ਹੈ, ਲੇ ਕਿਨ ਸਭ ਚੁੱਪ ਕਰਕੇ, ਘੇਸਲ ਵੱਟ ਕੇ ਬੈਠੇ ਨੇ, ਆਪਾਂ ਕੀ ਲੈਣਾ। ਖੈਰ।

ਰਾਜਨੀਤਕ ਲੋਕਾਂ ਦਾ ਕੰਮ ਹੁੰਦਾ ਹੈ, ਲੋਕਾਂ ਵਿੱਚ ਦੁਵਿਧਾ ਪਾ ਕੇ ਉਹਨਾਂ ਨੂੰ ਆਪਸ ਵਿੱਚ ਲੜਾ ਕੇ ਰੱਖੋ। ਸਿੱਖਾਂ ਵਿੱਚ ਵੀ ਇਹ ਦੁਵਿਧਾ ਪਾ ਦਿੱਤੀ ਗਈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਰੀਕ ਵਜੋਂ ਦੂਜਾ ਗ੍ਰੰਥ ਰੱਖ ਕੇ। ਅਸਲ ਬਿਮਾਰੀ ਵੱਖ-ਵੱਖ ਸੰਪ੍ਰਦਾਵਾਂ ਵਲੋਂ ਛਾਪੇ ਹੋਏ ਗੁਟਕੇ ਤੇ ਅੰਮ੍ਰਿਤ ਕੀਰਤਨ ਦੀਆਂ ਪੋਥੀਆਂ ਹਨ ਜਿਹਨ੍ਹਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਨਾਲ-ਨਾਲ ਹੋਰ ਗ੍ਰੰਥਾਂ ਦੀਆਂ ਰਚਨਾਵਾਂ ਵੀ ਛਾਪੀਆਂ ਹੁੰਦੀਆਂ ਹਨ ਤੇ ਸਿੱਖ ਸਾਰੀ ਉਮਰ ਅੰਮ੍ਰਿਤ ਛਕਣ ਤੋਂ ਬਾਅਦ ਇਹਨਾਂ ਰਾਹੀ ਹੀ ਪਾਠ ਕਰਦਾ ਹੈ। ਉਹ ਕਦੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੜ੍ਹਨ ਦਾ ਯਤਨ ਨਹੀਂ ਕਰਦਾ, ਜੇ ਪੜ੍ਹ ਵੀ ਲਿਆ ਤਾਂ ਸਮਝਣ ਦਾ ਯਤਨ ਨਹੀਂ ਕਰਦਾ। ਵੱਖ-ਵੱਖ ਗੁਟਕਿਆਂ ਰਾਹੀਂ ਪਾਠ ਕਰਨ ਕਰਕੇ ਹਰੇਕ ਸਿੱਖ ਦੀ ਆਪਣੀ - ਆਪਣੀ ਸੋਚ ਬਣ ਜਾਂਦੀ ਹੈ ਤੇ ਫਿਰ ਉਸਦੀ ਸੋਚ ਕਿਸੇ ਦੂਜੇ ਨਾਲ ਨਾ ਮਿਲਣ ਕਰਕੇ ਹਮੇਸ਼ਾ ਹੀ ਟਕਰਾਅ ਵਾਲੀ ਅਵਸਥਾ ਬਣੀ ਰਹਿੰਦੀ ਹੈ ਤੇ ਏਹੀ ਰਾਜਨੀਤਕ ਲੋਕ ਚਾਹੁੰਦੇ ਹਨ। ਸਮਝੋ ਇਸ ਚਾਲ ਨੂੰ, ਸਾਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ੍ਹ ਲਾਇਆ ਹੈ, ਕਿਸੇ ਹੋਰ ਗ੍ਰੰਥ ਦੇ ਨਹੀਂ। ਗੁਰਯਾਈ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੈ, ਕਿਸੇ ਹੋਰ ਗ੍ਰੰਥ ਨੂੰ ਨਹੀਂ, ਭਾਵੇ ਕਿਤਨਾ ਭੀ ਦੂਜੇ ਗ੍ਰੰਥਾਂ ਦੀਆਂ ਰਚਨਾਵਾਂ ਦਾ ਸਿਧਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਮੇਲ ਖਾਦਾਂ ਹੋਵੇ, ਸਿੱਖ ਨੇ ਆਪਣਾ ਨਿਸ਼ਚਾ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਰੱਖਣਾ ਹੈ। ਜਿਸ ਦਿਨ ਐਸਾ ਹੋ ਗਿਆ, ਉਸ ਦਿਨ ਸਾਰੇ ਮਤਭੇਦ ਤੇ ਝਗੜੇ ਖਤਮ ਹੋ ਜਾਣਗੇ।

ਸੋ ਆਓ, "ਇਕ ਬਾਣੀ ਇਕੁ ਗੁਰੂ ਇਕੋ ਸ਼ਬਦੁ ਵੀਚਾਰ॥ ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ॥" (646) ਦੇ ਸਿਧਾਂਤ ਦੇ ਚੱਲਦਿਆਂ ਹੋਇਆ ਆਪਸੀ ਮਨ-ਮੁਟਾਉ ਖਤਮ ਕਰਕੇ ਪ੍ਰਸਪਰ ਪ੍ਰੇਮ ਪੂਰਵਕ ਆਪਣਾ ਜੀਵਨ ਨਿਰਵਾਹ ਕਰੀਏ ਤੇ ਸਿੱਖ ਕੌਮ ਅਤੇ ਪੰਥ ਨੂੰ ਚੜ੍ਹਦੀ ਕਲ੍ਹਾ ਵਿੱਚ ਲੈ ਜਾਈਏ।

*ਭੁੱਲ-ਚੁੱਕ ਦੀ ਖਿਮਾਂ।*

ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫਤਿਹ॥

—0—

# ਸਿੱਖ ਵਿਰਾਸਤ ਦੀ ਸੰਭਾਲ

*ਡਾ. ਗੁਰਬਚਨ ਸਿੰਘ,*
*9878189511*

ਸਿੱਖ ਧਰਮ ਦੁਨੀਆਂ ਦੇ ਧਰਮਾਂ ਵਿੱਚੋਂ ਸਭ ਤੋਂ ਛੋਟੀ ਉਮਰ ਦਾ ਧਰਮ ਹੈ। ਸਿੱਖ ਗੁਰੂਆਂ ਨੇ, ਸਿੱਖ ਸ਼ਹੀਦਾਂ ਸੂਰਬੀਰ ਯੋਧਿਆਂ ਨੇ ਮਾਣਮੱਤਾ ਇਤਿਹਾਸ ਸਿਰਜਿਆ ਹੈ ਜਿਸ ਦੀ ਮਿਸਾਲ ਲੱਭਣੀ ਮੁਸ਼ਕਲ ਹੈ। ਭਾਵੇਂ ਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਵਾ ਕੇ ਇਤਿਹਾਸ ਸੰਭਾਲਣ ਦੀ ਪ੍ਰੇਰਨਾ ਕੀਤੀ। ਅੱਗੋਂ ਭਾਈ ਗੁਰਦਾਸ ਜੀ ਨੇਂ ਆਪਣੀ ਬਾਣੀ ਵਿੱਚ ਇਤਿਹਾਸਕ ਹਵਾਲੇ ਅੰਕਿਤ ਕੀਤੇ ਅਤੇ ਕੁਝ ਹੋਰ ਗੁਰੂ ਕਾਲ ਦੇ ਇਤਿਹਾਸਕਾਰਾਂ ਤੇ ਇਸ ਕਾਲ ਤੋਂ ਬਾਅਦ ਵੀ ਇਤਿਹਾਸ ਸੰਭਾਲਣ ਦੀ ਕੋਸ਼ਿਸ਼ ਕੀਤੀ ਗਈ ਹੈ, ਫਿਰ ਵੀ ਸਾਨੂੰ ਮੁਕੰਮਲ ਤੇ ਪ੍ਰਮਾਣਿਕ ਇਤਿਹਾਸ ਦੀ ਘਾਟ ਮਹਿਸੂਸ ਹੋ ਰਹੀ ਹੈ। ਇਸ ਵਿੱਚ ਕੁਝ ਮਜ਼ਬੂਰੀਆਂ ਵੀ ਸਨ ਜਿਵੇਂ ਕਿ 18 ਵੀਂ ਸਦੀ ਵਿੱਚ ਸਿੱਖਾਂ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ ਹੀ ਸੰਘਰਸ਼ ਕਰਨਾ ਪਿਆ। ਸਿੱਖ ਰਾਜ ਵੇਲੇ ਵੀ ਇਸ ਪਾਸੇ ਪੂਰਾ ਧਿਆਨ ਨਹੀਂ ਦਿੱਤਾ ਜਾ ਸਕਿਆ। ਅੰਗ੍ਰੇਜ਼ੀ ਕਾਲ ਵਿੱਚ ਤਾਂ ਸਾਡਾ ਇਤਿਹਾਸ ਵਿਗਾੜਣ ਤੇ ਲੁੱਟ ਕੇ ਲੈ ਜਾਣ ਦਾ ਹੀ ਬੋਲ ਬਾਲਾ ਰਿਹਾ।

ਹੁਣ ਅਫਸੋਸ ਤੇ ਦੁੱਖ ਦੀ ਗੱਲ ਇਹ ਹੈ ਕਿ ਅਸੀਂ ਸੰਨ 1947 ਨੂੰ ਆਜ਼ਾਦ ਹੋਣ ਤੋਂ ਬਾਅਦ ਵੀ ਇਸ ਪਾਸੇ ਪੂਰਾ ਧਿਆਨ ਨਹੀਂ ਦੇ ਰਹੇ। ਪੁਰਾਤਨ ਇਤਿਹਾਸਕ ਸ੍ਰੋਤ ਅਲੋਪ ਹੋ ਰਹੇ ਹਨ। ਗੁਰੂ ਸਾਹਿਬ ਦੀਆਂ ਪਵਿੱਤਰ ਨਿਸ਼ਾਨੀਆਂ, ਸ਼ਸਤਰ, ਬਸਤਰ, ਹੁਕਮਨਾਮੇ ਤੇ ਹੋਰ ਲਿਖਤਾਂ ਨੂੰ ਸੰਭਾਲਣ ਵਿੱਚ ਅਸੀਂ ਅਣਗਿਹਲੀ ਵਰਤ ਰਹੇ ਹਾਂ। ਗੁਰੂ ਸਾਹਿਬ ਦੀਆਂ, ਸ਼ਹੀਦ ਸਿੰਘਾਂ ਦੀਆਂ ਪਵਿੱਤਰ ਨਿਸ਼ਾਨੀਆਂ, ਕੁਝ ਕੁ ਪਰਿਵਾਰਾਂ, ਰਾਜ ਘਰਾਣਿਆਂ ਅਤੇ ਇਤਿਹਾਸਿਕ ਗੁਰਦੁਆਰਿਆਂ ਵਿੱਚ ਮੌਜੂਦ ਹਨ। ਇਨ੍ਹਾਂ ਦੀ ਸਾਂਭ ਸੰਭਾਲ ਕਰਨ ਦੀ ਅਤੀਅੰਤ ਲੋੜ ਹੈ।

ਇਸ ਲੇਖ ਵਿੱਚ ਅਸੀਂ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਕਲਾ ਸ਼ਸ਼ਤਰ ਬਾਰੇ ਵਿਚਾਰ ਕਰਾਂਗੇ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸੋਲਵੀਂ ਸਦੀ ਦੇ ਛੇਵੇਂ ਦਹਾਕੇ ਵਿੱਚ ਧਾਰਮਿਕ ਪ੍ਰਚਾਰ ਕਰਨ ਹਿਤ ਪੂਰਬੀ ਭਾਰਤ ਵਿੱਚ ਬਿਹਾਰ, ਬੰਗਾਲ, ਆਸਾਮ ਦੇ ਇਲਾਕਿਆਂ ਵਿੱਚ ਗਏ। ਉਸ ਵੇਲੇ ਆਸਾਮ ਦਾ ਰਾਜਾ ਰਾਮ ਰਾਇ ਸੀ। ਉਸ ਦੇ ਘਰ ਕੋਈ ਸੰਤਾਨ ਨਹੀਂ ਸੀ। ਉਸ ਦੀ ਰਾਣੀ ਸੂਰਣਮਤੀ ਨੇ ਆਪਣੇ ਪਤੀ ਨੂੰ ਕਿਹਾ ਕਿ ਆਪਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਨਮੁਖ ਪੁੱਤਰ ਵਾਸਤੇ ਬੇਨਤੀ ਕਰੀਏ। ਇੰਞ ਕਰਕੇ ਉਨ੍ਹਾਂ ਨੇ ਗੁਰੂ ਜੀ ਤੋਂ ਪੁੱਤਰ ਦਾ ਵਰਦਾਨ ਲਿਤਾ ਤੇ ਉਨ੍ਹਾਂ ਦੇ ਘਰ ਸਹਿਜ਼ਾਦਾ ਰਤਨ ਰਾਇ ਦਾ ਜਨਮ ਹੋਇਆ। ਜਦੋਂ ਰਤਨ ਰਾਇ ਵੱਡਾ ਹੋਇਆ ਤਾਂ ਉਸ ਨੂੰ ਆਪਣੇ ਜਨਮ ਦੀ ਗਾਥਾ ਦਾ ਪਤਾ ਲੱਗਾ। ਆਪਣੀ ਮਾਤਾ ਨੂੰ ਕਹਿਣ ਲੱਗਾ ਕਿ ਮੈਨੂੰ ਉਸ ਗੁਰੂ ਦੇ ਦਰਸ਼ਨ ਕਰਾਓ। ਉਸ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਜੀ ਤਾਂ ਸ਼ਹੀਦ ਹੋ ਚੁੱਕੇ ਸਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੱਦੀ 'ਤੇ ਬਿਰਾਜਮਾਨ ਸਨ। ਰਾਜਾ ਰਤਨ ਰਾਇ ਆਪਣੀ ਮਾਤਾ ਤੇ ਸ਼ਾਹੀ ਲਸ਼ਕਰ ਸਮੇਤ ਸ੍ਰੀ ਅਨੰਦਪੁਰ ਸਾਹਿਬ ਪਹੁੰਚਿਆ। ਗੁਰੂ ਜੀ ਦੇ ਦਰਸ਼ਨ ਕੀਤੇ ਤੇ ਪੰਜਕਲਾ ਸ਼ਸ਼ਤਰ, ਪਰਸਾਦੀ ਹਾਥੀ, ਪੰਜ ਘੋੜੇ, ਚੰਦਨ ਦੀ ਚੌਂਕੀ, ਮੋਤੀਆਂ ਦੀ ਮਾਲਾ, ਜਿਗ੍ਹਾ, ਕਲਗੀ ਜੜਾਊ, ਢਾਕੇ ਦੀ ਮਲਮਲ ਤੇ ਆਸਾਮ ਦੀ ਰੇਸ਼ਮ ਦੇ ਕਪੜੇ ਅਤੇ

ਹੋਰ ਅਮੋਲਕ ਵਸਤੂਆਂ ਭੇਟ ਕੀਤੀਆਂ। ਰਾਜਾ ਕੁਝ ਮਹੀਨੇ ਸ੍ਰੀ ਅਨੰਦਪੁਰ ਸਾਹਿਬ ਵਿੱਚ ਰਹਿ ਕੇ ਗੁਰੂ ਜੀ ਦੇ ਦਰਸ਼ਨ ਕਰਦਾ ਰਿਹਾ ਉਪਰੰਤ ਵਿਦਾਇਗੀ ਲੈ ਕੇ ਆਪਣੇ ਦੇਣ ਪਰਤ ਗਿਆ।

ਪੰਜ ਕਲਾ ਸ਼ਸਤਰ ਜਿਸ ਦੀ ਕਲ ਦਬਾਉਣ ਨਾਲ ਪੰਜ ਕਿਸਮ ਦੇ ਸ਼ਸਤਰ ਗੁਰਜ, ਗੁਪਤੀ (ਕ੍ਰਿਪਾਨ), ਬੰਦੂਕ-ਸੰਗੀਨ, ਬਰਛੀ ਤੇ ਢਾਲ ਨਿਕਲਦੇ ਸਨ। ਇਹ ਅਨੋਖਾ ਪਵਿੱਤਰ ਸ਼ਸਤਰ ਜਿਸ ਨੂੰ ਕਿ ਕਲਗੀਧਰ ਪਾਤਸ਼ਾਹ ਦੇ ਕਰ ਕਮਲਾਂ ਦੀ ਛੋਹ ਪ੍ਰਾਪਤ ਹੈ ਅੱਜ ਕਲ ਮਹਾਰਾਜਾ ਸਾਹਿਬ ਆਫ ਗਾਇਕ ਵਾੜ ਬੜੌਦਾ ਦੇ ਅਜਾਇਬ ਘਰ ਵਿੱਚ ਸੁਭਾਇਮਾਨ ਹੈ। ਇਸ ਦਾ ਹਵਾਲਾ ਸ. ਸੋਹਨ ਸਿੰਘ ਸੈਲਾਨੀ ਨੇ ਆਪਣੇ ਲੇਖ 'ਕਲਗੀਧਰ ਪਿਤਾ ਦਾ ਪੰਜ ਕਲਾ ਸ਼ਸੱਤਰ" ਪੁਸਤਕ ਦਸਮੇਸ਼ ਪ੍ਰਕਾਸ਼ ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਸੰਨ 2016 ਦੇ ਪੰਨਾ 302-307 ਤੇ ਅੰਕਿਤ ਕੀਤਾ ਹੈ। ਉਹ ਲਿਖਦੇ ਹਨ ਕਿ ਮੈਂ ਸੰਨ 1962 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਕੀਤੀ ਕਿ ਮੈਨੂੰ ਪੰਜ ਕਲਾ ਸ਼ਸਤਰ ਅਤੇ ਦਸਮੇਸ਼ ਪਿਤਾ ਦੇ ਲਿਖੇ ਜ਼ਫਰਨਾਮੇ ਦੀ ਖੋਜ ਕਰਨ ਦੀ ਪ੍ਰਵਾਨਗੀ ਅਤੇ ਲੋੜੀਂਦਾ ਖਰਚ ਦਿੱਤਾ ਜਾਵੇ। ਪ੍ਰਵਾਨਗੀ ਮਿਲਣ ਉਪਰੰਤ ਉਨ੍ਹਾਂ ਖੋਜ ਆਰੰਭ ਕੀਤੀ। ਗੁਰੂ ਜੀ ਦੇ ਹੱਥ ਲਿਖਤ ਜ਼ਫਰਨਾਮੇ ਦਾ ਪਤਾ ਨਹੀਂ ਲੱਗ ਸਕਿਆ। ਪਰ ਪੰਜ ਕਲਾ ਸ਼ਸਤਰ ਲੱਭਣ ਵਿੱਚ ਉਹ ਸਫਲ ਹੋਏ। ਮਹਾਰਾਜਾ ਗਾਇਕਵਾੜ ਬੜੌਦਾ ਦੇ ਅਜਾਇਬ ਘਰ ਵਿੱਚ ਜਾ ਕੇ ਪੰਜ ਕਲਾ ਸ਼ਸਤਰ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਕ੍ਰਿਪਾਨ ਦੇ ਦਰਸ਼ਨ ਕੀਤੇ। ਸੈਲਾਨੀ ਸਾਹਿਬ ਨੂੰ ਪਤਾ ਲੱਗਾ ਕਿ ਅਜਾਇਬ ਘਰ ਦੇ ਸਾਰੇ ਸ਼ਸ਼ਤਰਾਂ ਬਾਰੇ ਮਹਾਰਾਜਾ ਸਾਹਿਬ ਵੱਲੋਂ ਛਾਪੀ ਗਈ ਅੰਗ੍ਰੇਜ਼ੀ ਪੁਸਤਕ ਸ਼ਸਤਰਗਾਰ ਵਿੱਚ ਇਤਿਹਾਸਕ ਵੇਰਵੇ ਉਪਲਬੱਧ ਹਨ। ਪੰਜ ਕਲਾ ਸ਼ਸ਼ਤਰ ਅਤੇ ਇਤਿਹਾਸਕ ਕ੍ਰਿਪਾਨ ਬਾਰੇ ਉਸ ਪੁਸਤਕ ਵਿੱਚੋਂ ਪ੍ਰਾਪਤ ਵੇਰਵੇ ਸ. ਸੋਹਨ ਸਿੰਘ ਸੈਲਾਨੀ ਨੇ ਹੇਠ ਲਿਖੇ ਅਨੁਸਾਰ ਅੰਕਿਤ ਕੀਤੇ ਹਨ।

## (ਪੰਚ ਕਲਾ ਸ਼ਸਤਰ ਬਾਰੇ)
## (From Shree 'Pratapshastrag')
## 'PANCHKALA'

This weapon is a combination of five different weapons-Guraj, Gupti (Sword-Stick), Musket, Shield and Bayonet are the five weapons which go to form this compound weapon 'Panchkala'. Ratna Raj of Assam presented this weapon respectfully to Guru Govind Singh on 'Agahan' Margashirsha (First half of the month) 3 of Vikram Samvat (year) 1743. The shield is for the protection of the hand ; the musket is affixed to the danda (pole) of the 'Guraj' to fire at the enemy at a long distance. If the enemy comes near, the bayonet which is affixed to the top of the 'Guraj' can be used to kill him by a thrust. The 'Guraj' has saw-teeth. The length of Panchkala including the bayonet in 49 inches. The shield is of pure steel and the moon and the sun are inscribed on it. The diameter of the shield is 81/2 inches. The barrel of the musket is 23 inches long. The sword stick with the hilt is 121/2 inches. The bayonet is 201/2 inches long and 1 inch broad. The whole 'panchkala' is of pure steel and weights 2171/ 2tolas.

## ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕ੍ਰਿਪਾਨ ਬਾਰੇ

ਹੁਣ ਰਿਹਾ ਸਵਾਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਕ੍ਰਿਪਾਨ ਦਾ, ਕਿ ਉਸ ਦਾ ਕੀ ਇਤਿਹਾਸ ਹੈ ਤੇ ਇਹ ਸ਼ਸਤਰ ਇੱਥੇ ਕਿਸ ਤਰ੍ਹਾਂ ਪੁੱਜਾ। ਇਸ ਪਵਿੱਤਰ ਸ਼ਸਤਰ ਦਾ ਵੀ ਜ਼ਿਕਰ ਉਸੇ ਪੁਸਤਕ ਦੀ ਹਿੰਦੀ ਐਡੀਸ਼ਨ ਵਿੱਚ (ਅੰਗ੍ਰੇਜੀ ਪੁਸਤਕ ਵਿੱਚ ਨਹੀਂ)। ਜਿਸ ਤਰ੍ਹਾਂ ਆਇਆ ਹੈ, ਉਹ ਵੀ ਇੰਨ-ਬਿੰਨ ਦਰਜ ਕਰਦਾ ਹਾਂ, ਭਾਸ਼ਾ ਉਹੋ ਰੱਖੀ ਹੈ,

ਕੇਵਲ ਲਿਪੀ ਬਦਲੀ ਹੈ ਜੋ ਦੇਵਨਾਗਰੀ ਲਿਪੀ ਵਿਚੋਂ ਮੈਂ ਗੁਰਮੁਖੀ ਲਿਖੀ ਵਿੱਚ ਦੇ ਰਿਹਾ ਹਾਂ, ਅਸਲ ਉਤਾਰਾ ਇਉਂ ਹੈ:

ਸ੍ਰੀਮੰਤ ਯੁਵਰਾਜ ਫਤਹ ਸਿੰਹੁ (ਸਿੰਘ) ਰਾਵ ਗਾਯਕਵਾਰ ਕੇ - ਤਲਵਾਰ ਦਾ ਚਿਤਰ॥

"ਯਹ ਤਲਵਾਰ ਖਾਲਸਾ ਧਰਮ ਕੇ ਨਵੇਂ ਪਰਮ ਪੂਜਯ ਗੁਰੂ ਤੇਗ ਬਹਾਦਰ ਜੀ ਇਨ੍ਹੋ ਕੇ ਲੰਗਰ ਮੇਂ ਕੀ ਹੈ। ਗੁਰੂ ਮਹਾਰਾਜ ਕੇ ਭਗਤ ਅਯੁਧਯਾ ਸਿਹੁੰ (ਸਿੰਘ) ਕੋ ਪ੍ਰਸਾਦਿ ਤੌਰ ਪਰ ਗੁਰੂ ਜੀ ਨੇ ਅਰਪਨ ਕੀ ਥੀ।

ਯਹ ਤਲਵਾਰ ਕੇ ਸਾਥ ਅਸਿਵਿਦਿਆ ਕਾ ਮੰਤਰ ਭੀ ਦੀਆ ਗਿਆ ਥਾ। ਵਹੁ ਮੰਤਰ ਗੁਰਮੁਖੀ ਲਿਪੀ ਮੇਂ ਲਿਖਾ ਹੂਆ ਦੇਖਨੇ ਮੇਂ ਆਯਾ ਥਾ॥ ਅਯੁਧਯਾ ਸਿਹੁੰ (ਸਿੰਘ) ਕੇ ਪੌਤਰ ਮੁਨਸ਼ਾ ਸਿਹੁੰ (ਸਿੰਘ) ਨੇ ਯਾ ਤਲਵਾਰ ਸਰਧਾ ਪੂਰਵਕ ਜਤਨ ਕੀ ਥੀ॥

ਮਨਸ਼ਾ ਸਿੰਹੁ (ਸਿੰਘ) ਜੀ ਬੜੌਦਾ ਮੇਂ ਰਸਾਲੇ ਮੇਂ ਗਾਇਕਵਾੜੀ ਫੌਜ ਮੇਂ ਨੌਕਰ ਥੇ॥

1914 ਮੇਂ ਜਬ ਲੜਾਈ ਪੁਕਾਰੀ ਗਈ ਉਸ ਸਮੇਂ ਲੜਾਈ ਮੇਂ ਜਾਨੇ ਕੇ ਲੀਏ ਯਹਾਂ ਕੇ ਫੌਜੀ ਲੋਕ, ਵਿਸ਼ੇਸ਼ ਕਰਕੇ ਸੀਖ (ਸਿੱਖ) ਭਾਈਓਂ ਨੇ ਆਪਨੇ ਨਾਮ ਦਰਜ ਕੀਯੇ। ਉਸ ਮੇਂ ਹੀ ਸ. ਮਨਸ਼ਾ ਸਿਹੁੰ (ਸਿੰਘ) ਜੀ ਥੇ-

1914 ਮੇਂ ਜਬ ਲੜਾਈ ਪਰ ਗਏ, ਉਸ ਸਮੇਂ ਆਪ ਨੇ ਗੁਰੂ ਜੀ ਕੇ ਪ੍ਰਸਾਦਿ ਤੌਰ ਪਰ ਮਿਲੀ ਹੁਈ ਤਲਵਾਰ ਹਮੇਂ ਦੇ ਦੀ।

ਲੜਾਈ ਖਤਮ ਹੂਏ ਬਾਦ ਵਹੁ ਜਬ ਯਹਾਂ ਆਏ ਤੋਂ ਉਨ੍ਹੋਂ ਨੇ ਆਪਨੀ ਤਲਵਾਰ ਕਾ ਪੂਜਨ ਕਰਕੇ ਤਲਵਾਰ ਲੈ ਗਏ ਥੇ। ਥੋੜੇ ਰਾਜ ਕੇ ਬਾਦ ਉੱਨ ਕੋ ਵਲਾਯਤ ਬੁਲਾਯਾ ਗਿਆ। ਜਾਤੇ ਬਖਤ ਉਨ੍ਹੋਂ ਨੇ ਆਪਨੀ ਤਲਵਾਰ ਹਮੇਂ ਭੇਂਟ ਦੀ॥

ਸ੍ਰੀ ਮੰਤ ਮਹਾਰਾਜਾ ਸਾਹਿਬ ਸਰ ਮੇਜਰ ਜਨਰਲ ਸੈਨਾ ਖਾਸ ਖੇਲ ਸ਼ਮਸ਼ੇਰ ਬਹਾਦਰ ਪ੍ਰਤਾਪ ਸਿੰਹ ਜੀ ਦਾ ਰਾਜਯਾਰੋਹਨ ਹੂਆ। ਉਸ ਸਮੇਂ ਯਾ ਪੂਜਨੀਯ ਤਲਵਾਰ ਮਹਾਰਾਜਾ ਸਾਹਿਬ ਜੀ ਕੋ ਭਰੇ ਦਰਬਾਰ ਮੇਂ ਭੇਟ ਕੀ-ਚਾਰ ਬਰਖ ਕੇ ਬਾਅਦ ਯਹੁ ਤਲਵਾਰ ਸ੍ਰੀ ਮੰਤ ਯੁਵਰਾਜ ਫਤਹ ਸਿੰਹੁ ਜੀ ਨੇ ਪਸੰਦ ਕੀ ਤਬ ਮਹਾਰਾਜਾ ਸਾਹਿਬ ਨੇ ਯਹੁ ਤਲਵਾਰ ਯੁਵਰਾਜ ਸਾਹਿਬ ਕੋ ਅਤਯੰਤ ਪਰੇਮ ਸੇ ਭੇਟ ਕੀ।

ਆਜ ਕਲ ਵਹੀ ਚਿਤਰਾਵਲੀ ਤਲਵਾਰ ਯੁਵਰਾਜ ਸਾਹਿਬ ਸਵਾਰੀ ਅਉਰ ਦਰਬਾਰ ਮੇਂ ਸਾਥ ਰਖਤੇ ਹੈਂ।"

ਇਹ ਦੋਵੇਂ ਸਿੱਖ ਇਤਿਹਾਸਕ ਪਵਿੱਤਰ ਸ਼ਸਤਰਾਂ ਨੂੰ ਮਹਾਰਾਜਾ ਸਾਹਿਬ ਸ੍ਰੀ ਫਤਹਿ ਸਿੰਹੁ ਜੀ ਦੇ ਰਾਜ ਮਹਿਲਾਂ 'ਲਖਮੀ ਵਿਲਾਸ ਪੈਲੇਸ' ਦੀ ਹੇਠਲੀ ਮੰਜ਼ਿਲ ਵਿੱਚ ਜਿਸ ਨੂੰ ਕਿ ਅਜਾਇਬ ਘਰ ਬਣਾ ਦਿੱਤਾ ਗਿਆ ਹੈ, ਬੜੇ ਸੁਚੱਜੇ ਤੇ ਸੋਹਣੇ ਢੰਗ ਨਾਲ ਬਾਹਿਫਾਜ਼ਤ ਰੱਖਿਆ ਗਿਆ ਹੈ। ਇਨ੍ਹਾਂ ਸ਼ਸਤਰਾਂ ਦੇ ਦਰਸ਼ਨ ਕੀਤਿਆਂ ਭੁੱਖ ਲੱਥਦੀ ਹੈ। ਯਤਨ ਕੀਤਾ ਜਾ ਰਿਹਾ ਹੈ ਕਿ ਇਨ੍ਹਾਂ ਦੋਹਾਂ ਸ਼ਸ਼ਤਰਾਂ ਦੀ ਫੋਟੋ ਲੈ ਕੇ ਸੰਗਤਾਂ ਦੀ ਵਾਕਫੀਅਤ ਲਈ ਅਜਾਇਬ ਘਰ ਦਰਬਾਰ ਸਾਹਿਬ ਅੰਮ੍ਰਿਤਸਰ ਰੱਖੀ ਜਾਵੇਗੀ। (ਨੋਟ: ਲੇਖਕ ਦੀ ਜਾਣਕਾਰੀ ਅਨੁਸਾਰ ਇਹ ਫੋਟੋਆਂ ਹਾਲੇ ਤੱਕ ਅਜਾਇਬ ਘਰ ਵਿੱਚ ਨਹੀਂ ਹਨ।)

ਜਿਥੋਂ ਤੱਕ ਪੰਚ ਕਲਾ ਸ਼ਸਤਰ ਦੇ ਲੱਭਣ ਦਾ ਸੰਬੰਧ ਹੈ, ਗੁਰੂ ਕ੍ਰਿਪਾ ਨਾਲ, ਮੈਂ ਸੌ ਫ਼ੀਸਦੀ ਕਾਮਯਾਬ ਰਿਹਾ ਹਾਂ। ਬਾਕੀ ਰਿਹਾ ਦਸਮੇਸ਼ ਜੀ ਦੇ ਜ਼ਫਰਨਾਮੇ ਦੀ ਭਾਲ ਦਾ ਸੰਬੰਧ, ਉਸ ਸੰਬੰਧੀ ਮੇਰੀਆਂ ਕੋਸ਼ਿਸ਼ਾਂ ਜਾਰੀ ਹਨ। ਗੁਰੂ ਮਹਾਰਾਜ ਇਸ ਆਪਣੇ ਕਾਰਜ ਵਿੱਚ ਸਫਲਤਾ, ਪੰਚ ਕਲਾ ਸ਼ਸਤਰ ਵਾਂਗ ਮੈਨੂੰ ਆਪ ਹੀ ਬਖਸ਼ਣਗੇ।

ਜਿਥੋਂ ਤੱਕ ਇਨ੍ਹਾਂ ਦੋਹਾਂ ਸ਼ਸਤਰਾਂ ਦੀ ਭਾਲ ਦਾ ਸੰਬੰਧ ਸੀ, ਮੈਂ ਸਵਿਸਥਾਰ ਸਮਾਚਾਰ, ਰਾਹੀਂ ਸੰਗਤ ਦੀ ਗਿਆਤ ਤੇ ਦਿਲਚਸਪੀ ਲਈ ਲਿਖ ਕੇ ਏਥੇ ਸਮਾਪਤ ਕਰਦਾ ਹਾਂ।

*ਲੇਖਕ ਦੀ ਚੀਸ:* ਕਿੰਨਾ ਚੰਗਾ ਹੋਵੇ ਜੇਕਰ ਇਹ ਦੋਵੇ ਇਤਿਹਾਸਕ, ਪਵਿੱਤਰ ਸ਼ਸ਼ਤਰ ਬੜੌਦੇ ਤੋਂ ਲਿਆ ਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸੰਗਤਾਂ ਦੇ ਦਰਸ਼ਨ ਹਿੱਤ ਸ਼ੁਭਾਇਮਾਨ ਕੀਤੇ ਜਾਣ ਜਿਵੇਂ ਕਿ ਕੁਝ ਪਵਿੱਤਰ ਸ਼ਸ਼ਤਰ ਇੰਗਲੈਂਡ ਤੋਂ ਲਿਆਂਦੇ ਗਏ ਸਨ।

----0----

# ਕੀ ਸਿੱਖੀ ਵਿੱਚ ਜਾਤਿ ਪਾਤ ਜਿਹੀ ਬਿਪਰਵਾਦੀ ਵਰਣ ਵੰਡ ਵਾਸਤੇ ਕੋਈ ਥਾਂ ਹੈ?

*ਕਰਨੈਲ ਸਿੰਘ ਸਿਰਸਾ*
*09416440061*

ਬਾਬੇ ਨਾਨਕ ਤੋਂ ਲੈ ਕੇ ਦਸ਼ਮੇਸ਼ ਪਿਤਾ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਸਿੱਖੀ ਦੇ ਪੈਰੋਕਾਰਾਂ ਵਿੱਚੋਂ ਜਾਤ ਪਾਤ ਅਤੇ ਊਚ ਨੀਚ ਦੇ ਭੇਦ ਭਾਵ ਨੂੰ ਜੜ੍ਹੋਂ ਪੁੱਟਣ ਵਾਸਤੇ ਉਨ੍ਹਾਂ ਨੇ ਆਪਣਾਂ ਪੂਰਾ ਜੀਵਨ ਲਾਈ ਰੱਖਿਆ ਕਿਉਂਕਿ ਇਹ ਜਾਤ ਪਾਤ ਵਰਣ ਵੰਡ ਵਿਵਸਥਾ ਦੇ ਕਾਰਨ ਹੀ ਪੂਰਾ ਭਾਰਤ ਸੈਂਕੜੇ ਸਾਲਾਂ ਤੋਂ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜਿਆ ਰਿਹਾ। ਗੁਰੂ ਨਾਨਕ ਸਾਹਿਬ ਨੇ ਇਸ ਰਮਜ ਨੂੰ ਪਛਾਣਿਆ ਅਤੇ ਆਪਣੀ ਮੁਹਿੰਮ ਦੀ ਸ਼ੁਰੂਆਤ ਇਸੇ ਬੁਰਾਈ ਦੇ ਖਿਲਾਫ ਮੋਰਚਾ ਸ਼ੁਰੂ ਕਰ ਕੇ ਕੀਤੀ। ਸਭ ਤੋਂ ਪਹਿਲਾਂ ਅਖੌਤੀ ਨੀਵੀਂ ਜਾਤ ਦੇ ਭਾਈ ਮਰਦਾਨੇ ਨੂੰ ਆਪਣਾਂ ਸਾਥੀ ਬਣਾ ਕਿ ਸਮਾਜ ਨੂੰ ਇਹ ਦਰਸਾ ਦਿੱਤਾ ਕਿ ਜਨਮ ਕਰ ਕੇ ਕੋਈ ਉੱਚਾ ਨੀਵਾਂ ਨਹੀ ਹੁੰਦਾ ਸਗੋਂ ਆਪਣੇ ਗੁਣਾਂ ਅਤੇ ਅਉਗੁਣਾਂ ਕਰਕੇ ਹੀ ਮਨੁੱਖ ਉੱਚਾ ਜਾਂ ਨੀਵਾਂ ਹੁੰਦਾ ਹੈ, ਅਤੇ ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ ਅੰਕ:15 ॥ ਵਾਲੇ ਗੁਰਬਾਣੀ ਦੇ ਫੁਰਮਾਣ ਨੂੰ ਅਮਲੀ ਜਾਮਾ ਪੁਆਇਆ।

9 ਸਾਲ ਦੀ ਉਮਰ ਵਿੱਚ ਬਾਬੇ ਨੇ ਧਰਮ ਦੇ ਨਾਂ ਤੇ ਕੀਤੇ ਜਾਂਦੇ ਇੱਕ ਮਨੁੱਖ ਤੇ ਔਰਤ ਵਿਚਾਲੇ ਅਤੇ ਇੱਕ ਮਨੁੱਖ ਤੋਂ ਦੂਜੇ ਵਿਚ ਕੀਤੇ ਜਾਂਦੇ ਜੰਞੂ ਰੂਪੀ ਵਿਤਕਰੇ ਦਾ ਬੜੀ ਦ੍ਰਿੜਤਾ ਨਾਲ ਵਿਰੋਧ ਕੀਤਾ। ਉਨ੍ਹਾਂ ਨੇ ਜਨੇਊ ਪਾਉਣ ਵਾਲੇ ਪੰਡਿਤ ਜੀ ਨੂੰ ਸਵਾਲ ਕੀਤਾ ਕਿ ਇਹ ਜਨੇਊ ਮੇਰੀ ਭੈਣ ਨਾਨਕੀ ਨੂੰ ਅਤੇ ਮਾਤਾ ਨੂੰ ਕਿਉਂ ਨਹੀ ਪਾਇਆ ਗਿਆ ਅਤੇ ਇੱਕ ਮਨੁੱਖ ਵਾਸਤੇ ਕੋਈ ਹੋਰ ਅਤੇ ਦੂਜੇ ਵਾਸਤੇ ਕੋਈ ਹੋਰ ਕਿਉਂ ਹੈ? ਪਰ ਪੰਡਿਤ ਜੀ ਕੋਲ ਇਨਾਂ ਸਵਾਲਾਂ ਦਾ ਕੋਈ ਉੱਤਰ ਨਹੀਂ ਸੀ। ਫਿਰ ਬਾਬੇ ਨੇ ਆਪਣੀ ਇਸ ਮੁਹਿੰਮ ਨੂੰ ਹੋਰ ਤੇਜ ਕਰਦਿਆਂ ਮਲਿਕ ਭਾਗੋ ਵਰਗੇ ਜਾਤ ਅਭਿਮਾਨੀਆਂ ਵੱਲੋਂ ਗਰੀਬ ਕਿਸਾਨਾਂ ਦੀ ਖੂਨ ਪਸੀਨੇ ਦੀ ਕਮਾਈ ਨਾਲ ਪੈਦਾ ਕੀਤੇ ਅਨਾਜ ਨੂੰ ਆਪਣੀ ਕੋਠੀ ਵਿੱਚ ਭਰ ਕੇ ਸਾਲ ਵਿੱਚ ਇਕ ਦਿਨ ਇਲਾਕੇ ਵਿੱਚ ਵੱਡਾ ਖਾਣਾਂ (ਭੋਜ) ਲੋਕਾਂ ਨੂੰ ਖੁਆ ਕੇ ਵਾਹ ਵਾਹ ਖੱਟਣ ਵਾਲਿਆਂ ਦੀ ਦਾਅਵਤ ਨੂੰ ਠੁਕਰਾ ਕਿ ਭਾਈ ਲਾਲੋ ਵਰਗੇ ਗਰੀਬ ਅਤੇ ਅਖੌਤੀ ਸ਼ੂਦਰ ਦੇ ਘਰ ਕੋਧਰੇ ਦੀ ਰੋਟੀ ਨੂੰ ਪਰਵਾਨ ਕਰਕੇ ਇਸ ਜਾਤਿ ਅਭਿਮਾਨੀ ਵਿਵਸਥਾ ਤੇ ਕਰਾਰੀ ਸੱਟ ਮਾਰੀ।

ਆਪਣੀਆਂ ਪ੍ਰਚਾਰਕ ਫੇਰੀਆਂ ਵੇਲੇ ਪੂਰੇ ਸੰਸਾਰ ਦਾ ਭ੍ਰਮਣ ਕਰਦਿਆਂ ਹੋਇਆਂ "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥ 611 ॥ ਅਤੇ ਇਕ ਅਕਾਲ ਪੁਰਖੁ ਨੂੰ ਛੱਡ ਕੇ ਹੋਰ ਮੜ੍ਹੀਆਂ ਮਸਾਣਾਂ, ਕਬਰਾਂ, ਪੱਥਰਾਂ ਆਦਿਕ ਦੀ ਪੂਜਾ ਤੋਂ ਜਿਥੇ ਸਖਤੀ ਨਾਲ ਵਰਜਿਆ ਉੱਥੇ ਆਪਸੀ ਪ੍ਰੇਮ ਪਿਆਰ ਅਤੇ ਭ੍ਰਾਤਰੀਭਾਵ ਪੈਦਾ ਕਰਨ ਦਾ ਉਪਦੇਸ਼ ਦਿੱਤਾ। ਅਖੌਤੀ ਸ਼ੂਦਰ ਭਗਤ ਕਬੀਰ, ਭਗਤ ਰਵਿਦਾਸ, ਭਗਤ ਨਾਮਦੇਵ ਆਦਿ ਵਰਗੇ ਕ੍ਰਾਂਤੀਕਾਰੀਆਂ ਨੂੰ ਜਿਥੇ ਆਪ ਮਿਲੇ ਉਥੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਆਪਣੇ ਕੋਲ ਸਾਂਭਿਆ ਅਤੇ ਆਪਣੀ ਬਾਣੀ ਦੇ ਨਾਲ ਉਨ੍ਹਾਂ ਨੂੰ ਸਥਾਨ ਦੇ ਕੇ ਸਦੀਵੀ ਅਮਰ ਕਰ ਦਿੱਤਾ। ਪ੍ਰਚਾਰਕ ਫੇਰੀਆਂ ਤੋਂ ਬਾਦ ਬਾਬੇ ਨੇ 18 ਸਾਲ ਕਰਤਾਰਪੁਰ ਆਪਣੇ ਹੱਥੀਂ ਖੇਤੀ ਕੀਤੀ ਅਤੇ ਪੰਗਤ ਵਿੱਚ ਬੈਠ ਕੇ ਬਗੈਰ ਊਚ ਨੀਚ ਦੇ ਭੇਦ ਭਾਵ ਦੇ ਸਭ ਨੂੰ ਲੰਗਰ ਛਕਣ ਦੀ ਰਿਵਾਇਤ

ਚਲਾਈ, ਅਤੇ ਫਿਰ ਸਾਂਝੇ ਸਰੋਵਰ ਬਣਾ ਕਿ ਉਸ ਵਿੱਚ ਇਸ਼ਨਾਨ ਕਰਨਾਂ ਇਹ ਸਭ ਇਸ ਵਰਨ ਵੰਡ ਦੀ ਵਿਵਸਥਾ ਨੂੰ ਜੜ੍ਹੋਂ ਖਤਮ ਕਰਨ ਵਾਸਤੇ ਹੀ ਤਾਂ ਸੀ। ਇਹ ਸਿਲਸਲਾ ਆਉਣ ਵਾਲੀਆਂ ਪੀੜ੍ਹੀਆਂ ਦੌਰਾਨ ਬਾਦਸਤੂਰ ਜਾਰੀ ਹੀ ਨਹੀ ਰਿਹਾ ਸਗੋ ਇਸ ਨੂੰ ਪੂਰੇ ਯੋਜਨਾਂਬੱਧ ਢੰਗ ਨਾਲ ਚਾਲੂ ਰੱਖਿਆ ਗਿਆ। ਗੁਰੂ ਅੰਗਦ ਸਾਹਿਬ ਨੇ ਮਾਤਾ ਖੀਵੀ ਜੀ ਦੇ ਸਹਿਯੋਗ ਨਾਲ ਘਿਉ ਵਾਲੀ ਖੀਰ ਦਾ ਲੰਗਰ ਛਕਾ ਕਿ ਕੇ ਗਰੀਬਾਂ ਅਤੇ ਦਬੇ ਕੁਚਲਿਆਂ ਦੇ ਮੂੰਹ ਤੇ ਲਾਲੀਆਂ ਲਿਆ ਦਿੱਤੀਆਂ ਅਤੇ ਜਾਤਿ ਅਭਿਮਾਨੀਆਂ ਦੇ ਮੂੰਹ ਤੇ ਪਿਲੱਤਣ ਕਿਉਂਕਿ ਉਨ੍ਹਾਂ ਨੂੰ ਇਹ ਤਬਦੀਲੀ ਪਸੰਦ ਨਹੀਂ ਸੀ ਆ ਰਹੀ। ਗੁਰੂ ਅਮਰਦਾਸ ਜੀ ਨੇ ਤਾਂ ਇਹ ਨਿਯਮ ਹੀ ਬਣਾ ਦਿੱਤਾ ਕਿ ਜੋ ਭੀ ਗੁਰੂ ਦਰਬਾਰ ਵਿੱਚ ਆਵੇ ਪਹਿਲਾਂ ਪੰਗਤ ਵਿੱਚ ਬੈਠ ਕੇ ਲੰਗਰ ਛਕੇ ਅਤੇ ਫਿਰ ਦਰਬਾਰ ਵਿੱਚ ਸਭ ਦੇ ਨਾਲ ਸੰਗਤ ਵਿੱਚ ਬੈਠ ਕੇ ਸ਼ਬਦ ਵਿਚਾਰ ਸੁਣੇ। ਪਰ ਜਾਤਿ ਅਭਿਮਾਨੀਆਂ ਨੂੰ ਇਹ ਗੱਲ ਛੇਤੀ ਕੀਤਿਆਂ ਰਾਸ ਆਉਣ ਵਾਲੀ ਨਹੀ ਸੀ ਜਿਸ ਵਾਸਤੇ ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਜੋ ਭੀ ਦਰਬਾਰ ਵਿੱਚ ਪੰਗਤ ਵਿੱਚ ਬੈਠ ਕੇ ਲੰਗਰ ਛਕੇਗਾ ਉਸ ਨੂੰ ਦੱਛਣਾਂ ( ਇਨਾਮ)ਦੇ ਤੌਰ ਤੇ ਮੁਹਰਾਂ ਭੀ ਦਿੱਤੀਆਂ ਜਾਣਗੀਆਂ ਅਤੇ ਇਸ ਲਾਲਚ ਵਿੱਚ ਬਹੁਤ ਸਾਰੇ ਜਾਤਿ ਅਭਿਮਾਨੀ ਬ੍ਰਾਹਮਣ ਅਤੇ ਤਪੇ ਵਰਗੇ ਭੀ ਲੰਗਰ ਵਿੱਚ ਆ ਬਿਰਾਜਮਾਣ ਹੋਏ। ਇਹ ਹੁਕਮ ਹਰ ਵੱਡੇ ਛੋਟੇ ਵਾਸਤੇ ਇੱਕਸਾਰ ਲਾਗੂ ਸੀ ਇੱਥੋਂ ਤੱਕ ਕਿ ਅਕਬਰ ਵਰਗੇ ਰਾਜਿਆਂ ਨੂੰ ਭੀ ਇਸ ਹੁਕਮ ਦੀ ਪਾਲਣਾ ਕਰਕੇ ਹੀ ਦਰਬਾਰ ਵਿੱਚ ਹਾਜਰੀ ਲਗਵਾਉਣ ਦੀ ਆਗਿਆ ਮਿਲੀ ਸੀ। ਦਸਮੇਸ਼ ਜੀ ਨੇ ਤਾਂ ਇਸ ਲਾਹਨਤ ਦਾ ਸਿੱਖ ਸਮਾਜ 'ਚੋਂ ਹੂੰਝਾ ਹੀ ਫੇਰ ਦਿੱਤਾ ਜਦੋਂ ਸਭ ਨੂੰ ਇੱਕੋ ਬਾਟੇ ਵਿੱਚ ਬਿਨਾਂ ਕਿਸੇ ਭੇਦ ਭਾਵ ਦੇ ਖੰਡੇ ਬਾਟੇ ਦੀ ਪਾਹੁਲ ਦੇ ਕੇ ਸੰਸਾਰ ਨੂੰ ਦਰਸਾ ਦਿੱਤਾ ਕਿ ਸਾਰੇ ਸਿੱਖ ਹੁਣ ਇਕੋ ਸ਼੍ਰੇਣੀ ਦੇ ਮਨੁੱਖ ਹਨ ਅਤੇ ਸਭ ਨੂੰ ਆਪਣੇ ਨਾਮ ਨਾਲ ਗੁਰੂ ਦਾ ਬਖਸ਼ਿਆ ਟਾਈਟਲ "ਸਿੰਘ" ਅਤੇ ਬੀਬੀਆਂ ਨੂੰ "ਕੌਰ" ਲਗਾਉਣ ਦਾ ਹੁਕਮ ਕੀਤਾ ਅਤੇ ਸਾਰੇ ਸਿੱਖਾਂ ਨੇ ਬੜੇ ਮਾਨ ਸਤਿਕਾਰ ਨਾਲ ਇਸ ਹੁਕਮ ਨੂੰ ਕਬੂਲ ਕੀਤਾ। ਗੁਰੂ ਨੇ ਫੁਰਮਾਇਆ "ਇਨ ਗਰੀਬ ਸਿੱਖਨ ਕੋ ਦੇਹੂੰ ਪਾਤਸ਼ਾਹੀ ਯਾਦ ਕਰੇਂ ਹਮਰੀ ਗੁਰਿਆਈ" ਅਤੇ "ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ ਨਹੀ ਮੋਸੋ ਗਰੀਬ ਕਰੋਰਿ ਪਰੇ" ਆਦਿ ਪਦਾਂ ਨਾਲ ਆਪਣੇ ਸਿੱਖਾਂ ਨੂੰ ਵਡਿਆਈ ਬਖਸ਼ੀ।

ਬਾਬਾ ਬੰਦਾ ਸਿੰਘ ਬਹਾਦਰ ਨੇ ਇਨ੍ਹਾਂ ਹੀ ਸਿੱਖਾਂ ਦੇ ਸਹਿਯੋਗ ਨਾਲ ਜ਼ੁਲਮੀ ਰਾਜਿਆਂ ਦਾ ਮੂੰਹ ਭੰਨ ਕੇ ਜਿੱਥੇ ਉਨ੍ਹਾਂ ਨੂੰ ਆਪਣੇ ਕੀਤੇ ਦੀ ਸਜ਼ਾ ਦਿੱਤੀ ਉੱਥੇ ਖਾਲਸਾ ਰਾਜ ਦੀ ਸਥਾਪਨਾਂ ਕੀਤੀ ਅਤੇ ਨਾਲ ਹੀ ਹਲਵਾਹਕਾਂ ਦੇ ਨਾਮ ਜਮੀਨਾਂ ਕਰਕੇ "ਬੇਗਮਪੁਰੇ ਸ਼ਹਿਰ" ਦੇ ਵਾਸੀਆਂ ਵਾਲਾ ਹਲੇਮੀ ਰਾਜ ਸਥਾਪਤ ਕੀਤਾ। ਇਹ ਸਭ ਕੁਝ ਜਿੱਥੇ ਪਰੈਕਟੀਕਲ ਜੀਵਨ ਵਿੱਚ ਸਾਨੂੰ ਗੁਰੂ ਨੇ ਕਰ ਕੇ ਦਰਸਾਇਆ ਉੱਥੇ ਨਾਲ ਹੀ ਗੁਰਬਾਣੀ ਰਾਹੀ ਸਾਨੂੰ ਸਦੀਵੀ ਤੌਰ ਤੇ ਸ਼ਬਦ ਗੁਰੂ ਦੇ ਲੜ ਲਾਕੇ ਸਦਾ ਵਾਸਤੇ ਇਸ ਲਾਹਨਤ ਤੋਂ ਸੁਚੇਤ ਰਹਿਣ ਦੀ ਤਾਕੀਦ ਭੀ ਕਰ ਦਿੱਤੀ।

ਆਓ। ਦੇਖੀਏ ਇਸ ਬਾਰੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ।

ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥

*ਅੰਗ 1127*

ਕਿਉਂਕਿ ਬ੍ਰਾਹਮਣ ਆਪਣੇ ਆਪ ਨੂੰ ਉੱਚਾ ਸਮਝਦਾ ਸੀ ਸੋ ਗੁਰੂ ਸਾਹਿਬ ਨੇ ਫੁਰਮਾਇਆ ਕਿ ਹੇ ਭਾਈ ਕੋਈ ਮਨੁੱਖ ਕੇਵਲ ਜਾਤ ਕਰਕੇ ਬ੍ਰਾਹਮਣ ਨਹੀ ਬਣ ਜਾਂਦਾ ਸਗੋਂ ਬ੍ਰਾਹਮੁ( ਪਰਮਾਤਮਾ) ਦੀ ਵਿਚਾਰ ਕਰਨ ਨਾਲ ਹੀ ਵੱਡਾ ਬਣਿਆ ਜਾ ਸੱਕਦਾ ਹੈ।

ਜਾਤਿ ਕਾ ਗਰਬ ਨ ਕਰਿ ਮੂਰਖ ਗਵਾਰਾ॥ ਇਸੁ ਗਰਬੁ ਤੇ ਚਲਹਿ ਬਹੁਤ ਵਿਕਾਰਾ॥ ਅੰਕ 1127।

ਇੱਥੇ ਭੀ ਗੁਰੂ ਸਾਹਿਬ ਫੁਰਮਾ ਰਹੇ ਹਨ ਕਿ ਹੇ ਭਾਈ ਇਹ ਉੱਚੀ ਜਾਤਿ ਦਾ ਅਹੰਕਾਰ ਨਾ ਕਰ ਕਿਉਂਕਿ ਇਸ

ਗਰਬੁ ਤੋਂ ਬਹੁਤ ਵਿਗਾੜ ਪੈਂਦੇ ਹਨ। ਆਪਸੀ ਭਾਈ ਚਾਰਕ ਸਾਂਝ ਖਤਮ ਹੋ ਜਾਂਦੀ ਹੈ।

ਜਾਤੀ ਦੈ ਕਿਆ ਹਥਿ ਸਚੁ ਪਰਖੀਐ॥
ਮਹੁਰਾ ਹੋਵੈ ਹਥਿ ਮਰੀਐ ਚਖੀਐ॥
ਅੰਗ 142॥

ਜਾਤਿ ਪਾਤ ਦੀ ਬੁਰਾਈ ਬਾਰੇ ਚਾਨਣਾਂ ਪਾਉਂਦੇ ਹੋਏ ਗੁਰੂ ਸਾਹਿਬ ਉਪਦੇਸ਼ ਕਰ ਰਹੇ ਹਨ ਕਿ ਹੇ ਭਾਈ ਪ੍ਰਭੂ ਦੇ ਦਰ ਤੇ ਤਾਂ ਤੁਹਾਡੇ ਜੀਵਨ ਵਿੱਚ ਕਮਾਇਆ ਸੱਚ ਹੀ ਪਰਖਿਆ ਜਾਣਾ ਹੈ ਅਤੇ ਕਿਸੇ ਜਾਤਿ ਅਭਿਮਾਨੀ ਨਾਲ ਕੋਈ ਲਿਹਾਜ ਨਹੀਂ ਹੋਣਾ। ਜਾਤ ਦਾ ਅਭਿਮਾਨ ਇਸ ਤਰਾਂ ਹੈ ਜਿਵੇਂ ਕਿਸੇ ਨੇ ਹੱਥ ਵਿੱਚ ਮਹੁਰਾ ਲਿਆ ਹੋਵੇ ਤੇ ਜੇਕਰ ਉਸ ਨੂੰ ਚੱਖ ਕੇ ਵੇਖੇ ਤਾਂ ਉਸ ਨੇ ਮਰਨਾਂ ਹੀ ਹੈ। ਸੋ ਇਹ ਜਾਤ ਪਾਤ ਦਾ ਕੋਹੜ ਮਹੁਰੇ ਦੀ ਨਿਆਂਈ ਹੈ।

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥469॥

ਗੁਰੂ ਸਾਹਿਬ ਕਹਿੰਦੇ ਹਨ ਕਿ ਪ੍ਰਭੂ ਦੀ ਦਰਗਾਹ ਵਿੱਚ ਉਚੀ ਜਾਤਿ ਵਾਲਿਆਂ ਦਾ ਧੱਕਾ ਨਹੀਂ ਚੱਲਦਾ ਸਗੋਂ ਕੀਤੇ ਚੰਗੇ ਕੰਮਾਂ ਕਰਕੇ ਹੀ ਇੱਜਤ ਮਿਲਦੀ ਹੈ।

ਗੁਰੂ ਸਾਹਿਬ ਇਹ ਭੀ ਤਕੀਦ ਕਰਦੇ ਹਨ ਕਿ ਹੇ ਭਾਈ ਜਿਸ ਨੂੰ ਤੁਸੀ ਅਖੌਤੀ ਨੀਵੀ ਜਾਤਿ ਵਾਲਾ ਕਹਿੰਦੇ ਹੋ ਉਹ ਭੀ ਪ੍ਰਮਾਤਮਾ ਦੇ ਗੁਣ ਗਾ ਕੇ ਉੱਤਮ ਪਦਵੀ ਪ੍ਰਾਪਤ ਕਰ ਸੱਕਦਾ ਹੈ। ਜਿਵੇਂ; ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥ ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥ ਅੰਕ733॥

ਅਤੇ ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥ ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥1364॥ ਗੁਰਬਾਣੀ ਅੰਦਰ ਹੋਰ ਭੀ ਅਨੇਕਾਂ ਥਾਈ ਸਾਨੂੰ ਇਸ ਅਲਾਮਤ ਤੋਂ ਬਚਣ ਵਾਸਤੇ ਸੁਚੇਤ ਕੀਤਾ ਹੈ। ਜਿਵੇਂ ਅੰਕ 349 ਤੇ ਕਿਹਾ ਹੈ ਕਿ "ਜਾਣਹੁ ਜੋਤਿ ਨ ਪੂਛਹੁ ਜਾਤਿ ਅਗੈ ਜਾਤਿ ਨ ਹੇ॥ ਫਿਰ ਅੰਕ 358 ਤੇ "ਤੂ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥

ਭਗਤ ਰਵਿਦਾਸ ਜੀ ਨੇ ਤਾਂ ਬਿਪਰਵਾਦੀ ਜਾਤਿ ਅਭਿਮਾਨੀਆਂ ਨੂੰ ਆਪਣੀ ਬਾਣੀ ਰਾਹੀਂ ਬੜੀਆਂ ਡੂੰਘੀਆਂ ਚੋਟਾਂ ਮਾਰੀਆਂ ਅਤੇ ਕਿਹਾ: ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਨਾਰਸੀ ਆਸ ਪਾਸਾ॥ ਅਬ ਬਿਪ੍ਰ ਪਰਧਾਨਤਿਹਿ ਕਰਹਿ ਡੰਡਉਤਿ ਤੇਰੇਨਾਮ ਸ਼ਰਨਾਇ ਰਵਿਦਾਸ ਦਾਸਾ॥ ਅੰਕ 1293॥ ਕਬੀਰ ਸਾਹਿਬ ਕਹਿੰਦੇ ਹਨ :ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥ ਅੰਕ 1159॥ ਨਾਮਦੇਵ ਜੀ ਭੀ ਇਸ ਬਿਪਰਵਾਦੀ ਵਿਚਾਰਧਾਰਾ ਤੇ ਕਰਾਰੀ ਟਿੱਪਣੀ ਕਰਦਿਆਂ ਕਹਿੰਦੇ ਹਨ;ਆਜੁ ਨਾਮੇ ਬੀਠਲੁ ਦੇਖਿਆ ਥਾ ਮੂਰਖ ਕਉ ਸਮਝਾਉ ਰੇ॥ ਅੰਕ 874॥ ਭਾਵ: ਨਾਮਦੇਵ ਜੀ ਕਿਸੇ ਮੰਦਿਰ ਦੇ ਪੁਜਾਰੀ ਪੰਡਿਤ ਨੂੰ ਕਹਿ ਰਹੇ ਹਨ ਕਿ ਦੇਖ ਤੂੰ ਭਾਵੇ ਮੈਨੂੰਢੇਡ ਢੇਡ ਕਹਿ ਕਿ ਦੁਰਕਾਰਦਾ ਹੈਂ ਪਰ ਤੈਨੂੰ ਵਰ੍ਹਿਆਂ ਬੱਧੀ ਇਸ ਮੰਦਿਰ ਵਿੱਚ ਪੱਥਰਾਂ ਦੀ ਪੂਜਾ ਕਰਦੇ ਨੂੰ ਬੀਤ ਗਏ ਹਨ ਪਰ ਤੂੰ ਮੂਰਖ ਹੀ ਰਿਹਾ ਕਿਉਂ ਕਿ ਤੈਨੂੰ ਰੱਬ ਤਾਂ ਮਿਲਿਆ ਹੀ ਨਹੀਂ ਦੂਜੇ ਪਾਸੇ ਆ ਮੈਂ ਤੈਨੂੰ ਸਮਝਾਵਾਂ ਕਿ ਮੈਨੂੰ ਤਾਂ ਪ੍ਰਮਾਤਮਾਂ ਇਸੇ ਜਨਮ ਵਿੱਚ ਹੀ ਮਿਲ ਗਿਆ ਹੈ।

ਫਿਰ ਇਸ ਸਭ ਕੁਝ ਦੇ ਹੁੰਦਿਆਂ ਹੋਇਆਂ ਭੀ ਸਾਡਾ ਅੱਜ ਦਾ ਸਿੱਖ ਸਮਾਜ ਇਸ ਰੋਗ ਨਾਲ ਜਕੜਿਆ ਹੀ ਨਹੀਂ ਪਿਆ ਸਗੋਂ ਇਸ ਦੀ ਜਕੜ ਦਿਨੋਂ ਦਿਨ ਹੋਰ ਪੀਢੀ ਹੁੰਦੀ ਜਾ ਰਹੀ ਹੈ। ਅੱਜ ਸਿੱਖਾਂ ਅੰਦਰ ਹਰ ਪਾਸੇ ਇਸ ਜਾਤਿ ਪਾਤ ਦਾ ਬੋਲ ਬਾਲਾ ਹੋ ਰਿਹਾ ਹੈ ਅਤੇ ਜਾਤਿ ਅਭਿਮਾਨੀਆਂ ਵੱਲੋਂ ਗਰੀਬ,ਅਤੇ ਸਦੀਆਂ ਤੋਂ ਲਤਾੜੇ ਹੋਏ ਅਖੌਤੀ ਦਲਿਤ ਤਬਕੇ ਨਾਲ ਪੈਰ ਪੈਰ ਤੇ ਜ਼ੁਲਮ ਅਤੇ ਵਿਤਕਰਾ ਹੋ ਰਿਹਾ ਹੈ। ਉਨ੍ਹਾਂ ਦੇ ਹੱਕ ਖੋਹੇ ਜਾ ਰਹੇ ਹਨ ਪਿੰਡਾਂ ਵਿੱਚ ਜਿਹੜੀ ਜਮੀਨ ਇਹਨਾਂ ਵਾਸਤੇ ਰਾਖਵੀ ਰੱਖੀ ਜਾਂਦੀ ਹੈ ਉਸ ਨੂੰ ਭੀ ਉਨ੍ਹਾਂ ਦੇ ਨਾ ਤੇ ਬੋਲੀ ਦੇ ਕੇ ਵੱਡੇ ਜਿਮੀਦਾਰ ਆਪ ਵਾਹ ਲੈਂਦੇ ਹਨ। ਸਰਕਾਰ ਵੱਲੋਂ ਗਰੀਬਾਂ ਵਸਤੇ ਚਲਾਈਆਂ ਯੋਜਨਾਵਾਂ

ਜਿਵੇਂ ਹਰੀਜਨ ਕਲਿਆਣ ਨਿਗਮ,ਪਛੜਾ ਵਰਗ ਕਲਿਆਣ ਨਿਗਮ ਤਹਿਤ ਮਿਲਦੀਆਂ ਸਹੂਲਤਾਂ ਨੂੰ ਵੱਡੇ ਜਿਮੀਂਦਾਰ ਆਪ ਇਨ੍ਹਾਂ ਗਰੀਬਾਂ ਦੇ ਨਾਂ ਤੇ ਲੈਕੇ ਉਨ੍ਹਾਂ ਦੇ ਹੱਕਾਂ ਤੇ ਡਾਕਾ ਮਾਰਦੇ ਹਨ।ਛੋਟੀ ਛੋਟੀ ਗੱਲ ਤੇ ਉਨ੍ਹਾਂ ਦਾ ਸਮਾਜਿਕ ਬਾਈ ਕਾਟ ਕੀਤਾ ਜਾਂਦਾ ਹੈ। ਖੇਤਾਂ ਵਿੱਚੋਂ ਪੱਠਾ ਦੱਥਾ ਲੈਣ ਗਈਆਂ ਦਲਿਤ ਧੀਆ ਭੈਣਾਂ ਦੀ ਬੇਪਤੀ ਕੀਤੀ ਜਾਂਦੀ ਹੈ।ਕਿੱਥੇ ਗਿਆ ਸਾਡਾ ਆਪਸੀ ਭਾਈ ਚਾਰਾ?ਜਾਤਿ ਪਾਤ ਦੇ ਵਿਤਕਰੇ ਕਾਰਨ ਹੀ ਗਰੀਬ ਸਿੱਖਾਂ ਨੇ ਡੇਰੇ ਦਾਰਾਂ ਦੇ ਡੇਰਿਆਂ ਵੱਲ ਰੁਖ ਕੀਤਾ ਅਤੇ ਕਿਉਂਕਿ ਗੁਰਦੁਆਰਿਆਂ ਵਿੱਚ ਉਨ੍ਹਾਂ ਨੂੰ ਮਾਣ ਸਤਿਕਾਰ ਨਾ ਮਿਲਿਆ ਇਸੇ ਕਰਕੇ ਹੀ ਜਾਤਾਂ ਪਾਤਾਂ ਦੇ ਨਾਮ ਤੇ ਗੁਰਦੁਆਰੇ ਉੱਸਰ ਗਏ ਅਤੇ ਇੱਕ ਇੱਕ ਪਿੰਡ ਵਿੱਚ ਕਈ ਕਈ ਗੁਰਦੁਆਰੇ ਬਣ ਗਏ। ਹੁਣ ਅਸੀ ਝੂਰਦੇ ਹਾਂ ਕਿ ਪੰਜਾਬ ਵਿੱਚ ਬਾਰ੍ਹਾਂ ਹਜਾਰ ਪਿੰਡ ਹਨ ਅਤੇ ਸਤਾਰਾਂ ਹਜਾਰ ਡੇਰੇ। ਪਰ ਇਸ ਸਭ ਕੁਝ ਵਾਸਤੇ ਅਸੀ ਖੁਦ ਜਿੰਮੇਵਾਰ ਹਾਂ ਇਹ ਅਸੀ ਕਦੇ ਭੀ ਮਹਿਸੂਸ ਨਹੀ ਕੀਤਾ।ਅਸੀ ਇਸ ਜਾਤਿ ਪਾਤ ਅਤੇ ਵਰਣਵੰਡ ਬਾਰੇ ਗੁਰੂ ਦੀ ਦਿੱਤੀ ਚਿਤਾਵਨੀ "ਜਬ ਲਗ ਖਾਲਸਾ ਰਹੇ ਨਿਆਰਾ ਤਬ ਲੱਗ ਤੇਜ ਦੀਓ ਮੈ ਸਾਰਾ ਜਬ ਇਹ ਗਹੈਂ ਬਿਪਰਨ ਕੀ ਰੀਤ ਮੈਂ ਨਾ ਕਰੋਂ ਇਨ ਕੀ ਪਰਤੀਤ"ਨੂੰ ਅੱਖੋਂ ਪਰੋਖੇ ਕਰ ਦਿੱਤਾ ਅਤੇ ਅੱਜ ਕੱਖੋਂ ਹੌਲੇ ਹੋਏ ਪਏ ਹਾਂ।

ਅਸੀ ਦੇਖਦੇ ਹਾਂ ਕਿ ਸਾਡੇ ਨਾਵਾਂ ਨਾਲੋਂ "ਸਿੰਘ" ਸ਼ਬਦ ਛੂ ਮੰਤਰ ਹੋ ਗਿਆ ਹੈ ਅਤੇ ਉਸ ਦੀ ਥਾਂ ਤੇ ਨਾਵਾਂ ਦੇ ਨਾਲ ਜਾਤਿ ਪਾਤਿ ਆ ਚੰਬੜੀ ਹੈ।ਅੱਜ ਅਸੀ ਨਾਮ ਬਦਲੀ ਦੇ ਇਸ਼ਤਿਹਾਰਾਂ ਨਾਲ ਭਰੇ ਅਖਬਾਰ ਰੋਜ ਦੇਖਦੇ ਹਾਂ ਜਿਸ ਵਿੱਚ ਇਹ ਛਪਿਆ ਹੁੰਦਾ ਹੈ ਕਿ ਮੈਂ ਫਲਾਣੇ ਸਿੰਘ ਨੇ ਆਪਣਾਂ ਨਾਮ ਬਦਲ ਕੇ ਫਲਾਣਾ(ਅੱਗੇ ਜਾਤਿ/ਗੋਤ)ਰੱਖ ਲਿਆ ਹੈ।ਏਕਤਾ ਦੇ ਪ੍ਰਤੀਕ ਅਤੇ ਗੁਰੂ ਦੀ ਬਖਸ਼ੀਸ਼ "ਸਿੰਘ" ਨੂੰ ਵਿੱਚੋਂ ਉੱਡਾ ਦਿੱਤਾ ਜਾਂਦਾ ਹੈ।

ਇਹ ਕਿਸੇ ਸਧਾਰਨ ਮਨੁੱਖ ਦੀ ਗੱਲ ਨਹੀ ਸਗੋਂ ਸਾਡੇ ਕਹਿੰਦੇ ਕਹਾਂਓਦੇ ਵਿਦਵਾਨ ਜੋ ਆਪਣੀਆਂ ਲਿਖਤਾਂ ਰਾਹੀ ਆਮ ਮਨੁੱਖਤਾ ਨੂੰ ਉਪਦੇਸ਼ ਦਿੰਦੇ ਨਹੀ ਥੱਕਦੇ ਉਹ ਇਸ ਬਿਮਾਰੀ ਦੇ ਨਾਲ ਸਗੋਂ ਜਿਆਦਾ ਗ੍ਰੱਸੇ ਹੋਏ ਹਨ।ਜਦੋਂ ਇਹਨਾਂ ਲਿਖਾਰੀਆਂ ਦੇ ਦੀਆਂ ਲਿਖਤਾਂ ਪੜਦੇ ਹਾਂ ਤਾਂ ਦਿਲ ਅਸ਼ ਅਸ਼ ਕਰ ਉੱਠਦਾ ਹੈ ਪਰ ਜਦੋਂ ਲਿਖਾਰੀ ਦਾ ਨਾਂ ਪੜੀਦਾ ਹੈ ਤਾਂ ਦਿਲ ਰੋਣ ਲੱਗਦਾ ਹੈ ।ਫਿਰ ਜੇਕਰ ਇਨ੍ਹਾਂ ਨਾਲ ਇਸ ਵਿਸ਼ੇ ਤੇ ਕੋਈ ਗੱਲ ਬਾਤ ਕਰੀਏ ਤਾਂ ਅੱਗੋਂ ਜਵਾਬ ਮਿਲਦਾ ਹੈ ਕਿ ਇਹ ਤਾਂ ਸਾਡੀ ਪਛਾਨ ਹੈ ਜੀ, ਵਾਹ ਬਈ ਵਾਹ।ਕੀ ਇਸ ਜਾਤ ਪਾਤ ਨਾਲ ਹੀ ਸਾਡੀ ਪਛਾਨ ਬਣਦੀ ਹੈ ? ਕੀ ਗੁਰੂ ਵੱਲੋਂ ਬਖਸ਼ਿਆ "ਸਿੰਘ" ਰੂਪੀ ਟਾਈਟਲ ਸਾਡੀ ਪਛਾਨ ਨਹੀ ਕਰਵਾ ਸੱਕਦਾ ।ਆਹ ਉੱਪਰ ਦਿੱਤੇ ਗੁਰਬਾਣੀ ਦੇ ਸਾਰੇ ਫੁਰਮਾਣ ਇਹੀ ਤਾਂ ਦੱਸ ਰਹੇ ਹਨ ਕਿ ਭਾਈ ਮਨੁੱਖ ਦੀ ਪਛਾਣ ਤਾਂ ਗੁਣਾਂ ਨਾਲ ਹੋਣੀ ਹੈ ਨਾ ਕਿ ਜਾਤਿ ਨਾਲ। ਇਸ ਬਾਰੇ ਗੁਰੂ ਸਾਹਿਬ ਦਾ ਫੁਰਮਾਨ ਹੈ, ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥ਅੰਕ 269॥ਕਬੀਰ ਸਾਹਬ ਦਾ ਫੁਰਮਾਣ ਹੈ "ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥ਅੰਕੁ 1369॥

ਸੋ ਆਓ ਸਭ ਵੀਰਾਂ ਭੈਣਾਂ ਨੂੰ ਇੱਕ ਵ੍ਰੇਰ ਫਿਰ ਤੋਂ ਜੋਦੜੀ ਕਰੀਏ ਤੇ ਇਹ ਜਾਤਿ ਪਾਤ ਵਾਲੀ ਅਲਾਮਤ ਨੂੰ ਸਿੱਖੀ ਦੇ ਵਿਹੜੇ ਵਿੱਚੋ ਬਾਹਰ ਕੱਢ ਕੇ ਆਪਸੀ ਪਿਆਰ ਅਤੇ ਭਾਈ ਚਾਰੇ ਵਾਲੀ ਪੁਰਾਤਨ ਪਰੰਪਰਾ ਨੂੰ ਸੁਰਜੀਤ ਕਰੀਏ।

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥ ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥ਅੰਕੁ 1185॥ਅਤੇ 'ਹਉ ਤਿਸੁ ਘੋਲਿ ਘੁਮਾਇਆ ਗੁਰਮੁਤਿ ਰਿਦੈ ਗਰੀਬੀ ਆਵੈ'ਭਾਈ ਗੁਰਦਾਸ, ਵਰਗੇ ਉਪਦੇਸ਼ਾਂ ਦੀ ਪਾਲਣਾ ਕਰਕੇ ਖੁਸ਼ੀਆਂ ਹਾਸਲ ਕਰੀਏ।ਦਾਸ ਦੀ ਖਾਸ ਕਰ ਕੇ ਵਿਦਵਾਨ ਭਾਈ ਚਾਰੇ ਨੂੰ ਬੇਨਤੀ ਹੈ ਕਿ ਉਹ ਇਸ ਗੱਲ ਦੀ ਪਹਿਲ ਕਰਨ ਕਿਉ ਕਿ ਉਨ੍ਹਾਂ ਦੀਆਂ ਲਿਖਤਾਂ ਦਾ ਲੱਖਾਂ ਲੋਕਾਂ ਉਤੇ ਅਸਰ ਹੁੰਦਾ ਹੈ।

—0—

# ਸੁਲਤਾਨ-ਉਲ-ਕੌਮ ਸ: ਜੱਸਾ ਸਿੰਘ ਆਹੂਵਾਲੀਆ ਨੂੰ ਚੇਤੇ ਕਰਦਿਆਂ......

*ਅਮਰੀਕ ਸਿੰਘ ਸ਼ੇਰ ਖਾਂ,*
*98157-58466*

ਜੇਕਰ ਅਠਾਰ੍ਹਵੀਂ ਸਦੀ ਦੇ ਸਿੱਖ ਇਤਿਹਾਸ ਤੇ ਨਜ਼ਰ ਮਾਰੀਏ ਤਾਂ ਕੌਮ ਦੀ ਹੋਣੀ ਨੂੰ ਬਦਲਣ ਤੇ ਸਿੱਖ ਰਾਜ ਦਾ ਸੁਪਨਾ ਪੂਰਾ ਕਰਨ ਵਾਲੇ ਜ[illegible]ਾਂ ਵਿੱਚੋਂ ਸ: ਜੱਸਾ ਸਿੰਘ ਆਹਲੂਵਾਲੀਆ ਨੂੰ ਨਿਰਸੰਦੇਹ ਸ਼ੋ੍ਮਣੀ ਦਰਜ਼ਾ ਹਾਸਲ ਹੁੰਦੈ।ਇਸ ਮਹਾਨ ਆਗੂ ਦਾ ਜਨਮ ੦੩ ਮਈ ੧੭੧੮ ਈ: ਨੂੰ ਪਿਤਾ ਸ: ਬਦਰ ਸਿੰਘ ਦੇ ਘਰ ਲਾਹੌਰ ਦੇ ਨੇੜੇ ਆਹਲੂ ਪਿੰਡ ਵਿੱਚ ਹੋਇਆ। ਹਾਲੇ ਆਪ ਜੀ ਦੀ ਆਯੂ ਸਿਰਫ ਪੰਜ ਕੁ ਸਾਲ ਦੀ ਹੀ ਸੀ ਕਿ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਆਪ ਆਪਣੀ ਮਾਤਾ ਨਾਲ ਦਿੱਲੀ ਵਿਖੇ ਮਾਤਾ ਸੁੰਦਰ ਕੌਰ ਜੀ ਪਾਸ ਪਹੁੰਚ ਗਏ।ਮਾਤਾ-ਪਿਤਾ ਬਚਪਨ ਤੋਂ ਹੀ ਗੁਰੂ ਘਰ ਦੇ ਪ੍ਰੇਮੀ ਸਨ।ਦਸਮੇਸ਼ ਪਿਤਾ ਦੇ ਮਹਿਲ ਮਾਤਾ ਸੁੰਦਰ ਕੌਰ ਜੀ ਨੇ ਬਾਲਕ ਜੱਸਾ ਸਿੰਘ ਨੂੰ ਬੜੇ ਸਨੇਹ ਤੇ ਲਾਡ ਨਾਲ ਹਰ ਤਰ੍ਹਾਂ ਦੀ ਸ਼ਾਸਤਰ ਤੇ ਸ਼ਸਤਰ ਵਿੱਦਿਆ ਦਿਵਾਈ।

ਜਵਾਨੀ ਦੀ ਦਹਿਲੀਜ਼ ਤੇ ਪੈਰ ਰੱਖਦਿਆਂ ਹੀ ਗੱਭਰੂ ਜੱਸਾ ਸਿੰਘ ਆਪਣੇ ਨੇੜਲੇ ਰਿਸ਼ਤੇਦਾਰ ਸ: ਭਾਗ ਸਿੰਘ ਦੇ ਜਥੇ ਵਿੱਚ ਸ਼ਾਮਲ ਹੋ ਗਿਆ ਤੇ ਫਿਰ ਸਿੱਖ ਕੌਮ ਦੀ ਮਾਇਆ-ਨਾਜ਼ ਹਸਤੀ ਨਵਾਬ ਕਪੂਰ ਸਿੰਘ ਦੀ ਸਰਪ੍ਰਸਤੀ ਕਬੂਲ ਕਰ ਲਈ। ਪਹਿਲੇ ਪਹਿਲ ਘੋੜਿਆਂ ਨੂੰ ਚਾਰਾ ਪਾਉਣ ਦੀ ਸੇਵਾ ਮਿਲੀ। ਆਪਨੇ ਇਸ ਸੇਵਾ ਨੂੰ ਖਿੜੇ-ਮੱਥੇ ਕਬੂਲਿਆ।ਇਸ ਸੇਵਾ ਵਿੱਚੋਂ ਨਾਮ ਦਾਨ ਤੇ ਨਿਮਰਤਾ ਦੀ ਅਦੁੱਤੀ ਦਾਤ ਪ੍ਰਾਪਤ ਹੋਈ। ਉਸ ਵਕਤ ਕਿਸੇ ਨੇ ਸੁਪਨੇ ਵਿੱਚ ਵੀ ਸੋਚਿਆ ਨਹੀਂ ਹੋਣਾ ਕਿ ਘੋੜਿਆਂ ਦੀ ਸੇਵਾ ਵਿੱਚ ਦਿਨ-ਰਾਤ ਇੱਕ ਕਰਨ ਵਾਲਾ ਇਹ ਗੱਭਰੂ ਕਿਸੇ ਵਕਤ ਸਮੁੱਚੀ ਕੌਮ ਦਾ ਨੇਤਾ ਤੇ ਤਖਤਾਂ-ਤਾਜ਼ਾਂ ਦਾ ਮਾਲਕ ਬਣੇਗਾ।ਚੇਤੇ ਰਹੇ ਕਿ ਮਹਾਂ-ਪੰਜਾਬ ਚ ਖਾਲਸਾਈ ਝੰਡਾ ਝੁਲਾਉਣ ਤੋਂ ਬਾਦ ਜਦ ਸਿੱਖ ਸਰਦਾਰਾਂ ਨੇ ਦਿੱਲੀ ਦੇ ਲਾਲ ਕਿਲੇ ਤੇ ਝੰਡਾ ਝੁਲਾਇਆ ਤਾਂ ਸ: ਬਘੇਲ ਸਿੰਘ ਕਰੋੜਸਿੰਘੀਆ ਸਮੇਤ ਬਾਕੀ ਸਰਦਾਰਾਂ ਨੇ ਆਪ ਦੀਆਂ ਨਿਸ਼ਕਾਮ ਸੇਵਾਵਾਂ ਨੂੰ ਦੇਖਦਿਆਂ ਆਪ ਨੂੰ ਬੜੇ ਸਤਿਕਾਰ ਨਾਲ ਦਿੱਲੀ ਦੇ ਤਖਤ ਤੇ ਬਿਠਾਇਆ ਅਤੇ 'ਸੁਲਤਾਨ-ਉਲ-ਕੌਮ' ਦੀ ਉਪਾਧੀ ਨਾਲ ਨਿਵਾਜਿਆ।ਬੇਸ਼ੱਕ ਸਿੱਖਾਂ ਦਾ ਦਿੱਲੀ ਤੇ ਰਾਜ ਥੋੜ੍ਹ-ਚਿਰਾ ਸੀ ਤੇ ਉਹ ਉਸ ਵੇਲੇ ਦੀ ਮੁਗਲਈਆ ਰਾਜਧਾਨੀ ਚ ਸਥਿਤ ਅੱਠ ਪ੍ਰਮੁੱਖ ਸਿੱਖ ਯਾਦਗਾਰਾਂ ਦੀ ਨਿਸ਼ਾਨਦੇਹੀ ਕਰਕੇ ਤੇ ਉਹਨਾਂ ਯਾਦਗਾਰਾਂ ਨੂੰ ਕਾਇਮ ਕਰਕੇ ਆਪਣੇ ਕੌਮੀ-ਘਰ ਪੰਜਾਬ ਵਾਪਸ ਪਰਤ ਆਏ।

ਜੇਕਰ ਸ: ਜੱਸਾ ਸਿੰਘ ਦੇ ਸੰਪੂਰਨ ਜੀਵਨ ਤੇ ਝਾਤ ਮਾਰੀਏ ਤਾਂ ਉਹਨਾਂ ਦਾ ਸਮੁੱਚਾ ਜੀਵਨ ਨਿਰ-ਸਵਾਰਥਤਾ, ਕੌਮ ਦਾ ਭਲਾ, ਦਿਆਨਤਦਾਰੀ, ਉਦਾਰਤਾ ਤੇ ਨਿਰੰਤਰ ਸਿਰੜ ਦੀ ਗਵਾਹੀ ਭਰਦਾ ਹੈ।ਜਦ ਆਪ ਚੜ੍ਹਦੀ ਉਮਰੇ ਨਵਾਬ ਕਪੂਰ ਸਿੰਘ ਦੀ ਸ਼ਰਨ ਵਿੱਚ ਆਏ ਤਾਂ ਉਹਨਾਂ ਦੀ ਪਾਰਖੂ ਅੱਖ ਨੇ ਆਪ ਵਿਚਲੇ ਦੈਵੀ-ਗੁਣਾਂ ਨੂੰ ਝੱਟ ਪਛਾਣ ਲਿਆ ਤੇ ਕੁਝ ਚੁਣੌਤੀਆਂ ਵਿੱਚੋਂ ਲੰਘਾ ਕੇ ਆਪਣਾ ਜਾਨਸ਼ੀਨ ਘੋਸ਼ਿਤ ਕਰ ਦਿੱਤਾ।ਬਿਖੜੇ ਸਮਿਆਂ ਵਿੱਚ ਇਹ ਕੌਮ ਦੀ ਖੁਸ਼ਕਿਸਮਤੀ ਸੀ ਕਿ ਜੈਸੀ ਨਿਮਰਤਾ ਸ: ਕਪੂਰ ਸਿੰਘ ਵਿੱਚ ਸੀ ਵੈਸੀ ਹੀ ਇਸ ਜਥੇਦਾਰ ਵਿੱਚ ਅੰਤਿਮ ਸਵਾਸਾਂ ਤੱਕ ਭਰੀ ਰਹੀ।

ਜੇਕਰ ਸ: ਜੱਸਾ ਸਿੰਘ ਦੇ ਸੈਨਿਕ ਜੀਵਨ ਤੇ ਝਾਤ ਮਾਰੀਏ ਤਾਂ ਉਹ ਕਿਸੇ ਦੁਨਿਆਵੀ ਸਰਕਾਰ ਦੁਆਰਾ ਬੈ-

ਖਰੀਦਿਆ ਸਰਕਾਰੀ ਨੌਕਰ ਨਹੀਂ ਸੀ ਸਗੋਂ ਉਹ ਤਾਂ ਗੁਰੂ ਕਾ ਲਾਲਾ-ਗੋਲਾ ਤੇ ਸੱਚ ਦਾ ਝੰਡਾ ਝੁਲਾਉਣ ਵਾਲੀ ਸਰਬੱਤ ਦੇ ਭਲੇ ਲਈ ਹੋਂਦ ਚ ਆਈ 'ਅਕਾਲ ਪੁਰਖ ਕੀ ਫੌਜ' ਦਾ ਨਿਸ਼ਕਾਮ ਸਿਪਾਹੀ ਸੀ। ਉਸਨੇ ਜਵਾਨੀ-ਪਾਹਰੇ ਸਭ ਤੋਂ ਪਹਿਲਾ ਮਾਅਰਕਾ ਮੁਰਤਜ਼ਾ ਖਾਂ ਤੋਂ ਅਨੇਕਾਂ ਸਿਰੇ ਦੇ ਘੋੜੇ ਖੋਹ ਕੇ ਮਾਰਿਆ। ਘੋੜਿਆਂ ਦੇ ਵਪਾਰੀ ਮੁਰਤਜ਼ਾ ਖਾਂ ਦਾ ਪੂਰੇ ਕੇਂਦਰੀ ਏਸ਼ੀਆ ਵਿੱਚ ਰੱਜਵਾਂ ਸਿੱਕਾ ਚੱਲਦਾ ਸੀ। ਉਹ ਅਨੇਕਾਂ ਏਸ਼ੀਅਨ ਮੁਲਕਾਂ ਦੇ ਨਵਾਬਾਂ, ਸੂਬੇਦਾਰਾਂ ਤੇ ਬਾਦਸ਼ਾਹਾਂ ਨੂੰ ਅਰਬ ਦੇਸ਼ਾਂ ਵੱਲੋਂ ਲਿਆ ਕੇ ਵੰਨ-ਸੁਵੰਨੇ ਘੋੜੇ ਸਪਲਾਈ ਕਰਦਾ। ਇੱਕ ਦਿਨ ਜਦ ਉਹ ਐਸਾ ਕਾਰਵਾਂ ਲੈ ਕੇ ਪੰਜਾਬ ਦੀ ਧਰਤੀ ਵਿੱਚੋਂ ਗੁਜ਼ਰ ਰਿਹਾ ਸੀ ਤਾਂ ਸ: ਜੱਸਾ ਸਿੰਘ ਦੀ ਬਾਜ਼ ਨਜ਼ਰ ਉਸਦੇ ਕਾਫਲੇ 'ਤੇ ਪੈ ਗਈ। ਉਸਦੇ ਮਨ ਵਿੱਚ ਫੁਰਨਾ ਫੁਰਿਆ ਕਿ ਲੋਕਾਂ ਦੇ ਹੱਕਾਂ ਲਈ ਡਟਣ ਵਾਲੇ ਖਾਲਸੇ ਪਾਸ ਵੀ ਐਸੇ ਤੇਜ਼-ਤਰਾਰ ਘੋੜੇ ਹੋਣੇ ਲਾਜ਼ਮੀ ਨੇ ਤਾਂ ਜੋ ਜਬਰ-ਜ਼ੁਲਮ ਦਾ ਫਸਤਾ ਵੱਢਿਆ ਜਾ ਸਕੇ। ਉਸੇ ਵਕਤ ਗੱਭਰੂ ਜੱਸਾ ਸਿੰਘ ਨੇ ਕੁਝ ਸਾਥੀਆਂ ਸਮੇਤ ਜੈਕਾਰਾ ਗਜਾਉਂਦਿਆਂ ਮੁਰਤਜ਼ਾ ਖਾਨ ਦੇ ਸਾਥੀਆਂ ਨੂੰ ਭਾਜੜਾਂ ਪਵਾ ਦਿੱਤੀਆਂ ਤੇ ਅਗਲੇ ਹੀ ਪਲ ਇਹਨਾਂ ਇਰਾਕੀ ਘੋੜਿਆਂ ਦਾ ਕਾਰਵਾਂ ਸਿੰਘਾਂ ਦੇ ਕਬਜ਼ੇ ਵਿੱਚ ਸੀ।

ਇਸ ਪਹਿਲੀ ਘਟਨਾ ਤੋਂ ਬਾਦ ਗੱਭਰੂ ਜੱਸਾ ਸਿੰਘ ਦੇ ਜ਼ੇਰੇ ਦੀ ਚਾਰ-ਚੁਫੇਰੇ ਧਾਂਕ ਬੈਠ ਗਈ ਤੇ ਫਿਰ ਉਹਨੇ ਵੀ ਪਿੱਛੇ ਮੁੜ ਕੇ ਨਹੀਂ ਵੇਖਿਆ। ਇਸ ਤੋਂ ਅਗਲੀ ਘਟਨਾ ਸੰਨ ੧੭੩੯ ਚ ਨਾਦਰ ਸ਼ਾਹ ਦੁਆਰਾ ਦਿੱਲੀ ਫਤਿਹ ਕਰਨ ਤੋਂ ਬਾਦ ਸਤਲੁਜ ਤੇ ਬਿਆਸ ਦੇ ਸੰਗਮ 'ਤੇ ਪਹੁੰਚਣ ਦੀ ਹੈ। ਜਦ ਉਹ ਦਿੱਲੀ ਦੀ ਬੇਸ਼ੁਮਾਰ ਧਨ ਦੌਲਤ ਲੁੱਟਣ ਤੋਂ ਇਲਾਵਾ ੨੨੦੦ ਦੇ ਕਰੀਬ ਹਿੰਦੂ ਬਹੂ-ਬੇਟੀਆਂ ਨੂੰ ਗੁਲਾਮ ਬਣਾ ਕੇ ਨਾਲ ਲਿਜਾ ਰਿਹਾ ਸੀ ਤਾਂ ਉਸ ਵਕਤ ਵੀ ਨੌਜਵਾਨ ਸ: ਜੱਸਾ ਸਿੰਘ ਨੂੰ ਜਦ ਇਸ ਘਟਨਾ ਦਾ ਪਤਾ ਲੱਗਾ ਤਾਂ ਉਹ ਸਾਥੀਆਂ ਸਮੇਤ ਝੱਟ ਮੰਡ ਦੇ ਇਲਾਕੇ ਵਿੱਚ ਪਹੁੰਚ ਗਿਆ ਤੇ ਇਹਨਾਂ ਹਿੰਦੁਸਤਾਨੀ ਬਹੂ-ਬੇਟੀਆਂ ਨੂੰ ਨਾਦਰਸ਼ਾਹ ਦੇ ਸਿਪਾਹੀਆਂ ਤੋਂ ਖੋਹ ਕੇ ਉਹਨਾਂ ਦੇ ਪਤਿਆਂ ਸਮੇਤ ਘਰੋ-ਘਰੀ ਪਹੁੰਚਾਇਆ ਗਿਆ। ਬੰਦੀ-ਛੋੜ ਛੇਵੇਂ ਪਾਤਸ਼ਾਹ ਦੇ ਸਮਿਆਂ ਤੋਂ ਬਾਦ ਇੱਕ ਵਾਰ ਫਿਰ ਸਿੰਘਾਂ ਨੇ ਹਿੰਦੁਸਤਨ ਦੀ ਬੱਧੀ ਇੱਜ਼ਤ ਛੁਡਾ ਕੇ ਰੱਜਵਾਂ ਜੱਸ ਖੱਟਿਆ ਤੇ ਅਣਖੀ ਹਿੰਦੁਸਤਾਨੀ ਗੱਭਰੂ ਵੱਡੀ ਗਿਣਤੀ ਵਿੱਚ ਸਿੱਖਾਂ ਦੇ ਕਾਫਲਿਆਂ ਵਿੱਚ ਸ਼ਾਮਲ ਹੋਣੇ ਸ਼ੁਰੂ ਹੋ ਗਏ। ਕਈ ਡਰਪੋਕ ਪਰਿਵਾਰਾਂ ਨੇ ਆਪਣੀਆਂ ਧੀਆਂ ਨੂੰ ਘਰਾਂ ਵਿੱਚ ਕਬੂਲ ਨਾ ਕੀਤਾ। ਉਹ ਵੀ ਖਾਲਸਾਈ ਜਥਿਆਂ ਵਿੱਚ ਸ਼ਸ਼ਤਰ-ਧਾਰੀ ਹੋ ਕੇ ਡਟਣ ਲੱਗੀਆਂ।

ਏਸੇ ਘਟਨਾ ਤੋਂ ਹੀ ਪ੍ਰਭਾਵਿਤ ਹੋ ਕੇ ਨਾਦਰਸ਼ਾਹ ਨੇ ਜਦ ਲਾਹੌਰ ਦੇ ਸੂਬੇਦਾਰ ਨੂੰ ਸਿੱਖਾਂ ਦੇ ਟਿਕਾਣੇ ਬਾਬਤ ਪੁੱਛਿਆ ਸੀ ਤਾਂ ਜ਼ਕਰੀਆ ਖਾਂ ਨੇ ਕਿਹਾ ਸੀ ਕਿ ਇਹਨਾਂ ਦੇ ਘਰ-ਘਾਟ ਜੰਗਲਾਂ ਵਿੱਚ ਨੇ ਤੇ ਸੌਂਦੇ ਘੋੜਿਆਂ ਦੀਆਂ ਕਾਠੀਆਂ 'ਤੇ ਨੇ। ਛੋਲੇ ਖਾ ਕੇ ਬਦਾਮਾਂ ਦੇ ਡਕਾਰ ਲੈਂਦੇ ਨੇ। ਅੱਗੋਂ ਨਾਦਰਸ਼ਾਹ ਦਾ ਜਵਾਬ ਸੀ ਕਿ ਜੇਕਰ ਇਹ ਸਿੱਖੜੇ ਸੱਚਮੁੱਚ ਹੀ ਐਸੇ ਨੇ ਤਾਂ ਪੰਜਾਬ ਦੀ ਧਰਤੀ ਤੇ ਇਹਨਾਂ ਨੂੰ ਕੋਈ ਵੀ ਰਾਜ ਕਰਨੋਂ ਰੋਕ ਨਹੀਂ ਸਕਦਾ। ਆਖਰ ਐਸਾ ਹੀ ਹੋਇਆ ਤੇ ਸਮਾਂ ਪਾ ਕੇ ਨਾਦਰਸ਼ਾਹ ਨੂੰ ਭਾਜੜਾਂ ਪਾਉਣ ਵਾਲੇ ਇਸ ਗੱਭਰੂ ਦੇ ਹੱਥ ਵਿੱਚ ਕਮਾਂਡ ਆਈ ਤੇ ਉਹ ਸੁਲਤਾਨ-ਉਲ-ਕੌਮ ਬਣ ਕੇ ਪੰਜਾਬ ਦੇਸ ਨੂੰ ਪ੍ਰਭੂਸੱਤਾ ਸੰਪੰਨ ਇੱਕ ਖੁਸ਼ਹਾਲ ਦੇਸ ਬਨਾਉਣ ਵਿੱਚ ਕਾਮਯਾਬ ਹੋ ਗਿਆ ਜਿਸਦੀਆਂ ਸਰਹੱਦਾਂ ਲਾਹੌਰ ਤੋਂ ਸ਼ੁਰੂ ਹੋ ਕੇ ਜੰਮੂ ਕਸ਼ਮੀਰ, ਕਾਂਗੜਾ ਤੇ ਫਿਰ ਦਿੱਲੀ ਤੱਕ ਛੂੰਹਦੀਆਂ ਸਨ।

ਮੋਟੇ ਰੂਪ ਵਿੱਚ ਜੇ ਸ: ਜੱਸਾ ਸਿੰਘ ਦੁਆਰਾ ਪ੍ਰਾਪਤ ਜਿੱਤਾਂ ਵੱਲ ਨਜ਼ਰ ਮਾਰੀਏ ਤਾਂ ਉਸਦਾ ਸਫਰ ੨੯ ਮਾਰਚ ੧੭੪੮ ਤੋਂ ਨਿਰੰਤਰ ਸ਼ੁਰੂ ਹੁੰਦਾ ਹੈ। ਇਸ ਵਕਤ ਉਸਦੀ ਉਮਰ ਸਿਰਫ ਤੀਹ ਕੁ ਵਰ੍ਹਿਆਂ ਦੀ ਸੀ। ਇਹ ਉਹ ਸਮਾਂ ਸੀ ਜਦ ਸਮੁੱਚੇ ਖਾਲਸਾ ਪੰਥ ਨੇ 'ਦਲ ਖਾਲਸਾ' ਦੇ ਕਹਿਣ ਤੇ ਸ੍ਰੀ ਅੰਮ੍ਰਿਤਸਰ ਵਿਖੇ ਇਸ ਗੱਭਰੂ ਨੂੰ ਆਪਣਾ ਸਰਵ-ਪ੍ਰਵਾਨਿਤ ਨੇਤਾ ਕਬੂਲ ਕਰ ਲਿਆ। ਇਹ ਸਮਾਂ ਕੌਮ ਲਈ ਬੜੀਆਂ ਔਕੜਾਂ ਭਰਿਆ ਸੀ। ਸਿੱਖ ਕੌਮ ਜੰਗਲਾਂ-ਬੇਲਿਆਂ ਤੇ ਪਹਾੜਾਂ ਦੀਆਂ ਕੰਦਰਾਂ ਚ ਰਹਿ ਕੇ ਆਪਣੀ ਹੋਂਦ ਨੂੰ ਬਚਾਈ ਰੱਖਣ ਲਈ ਜਦੋ-ਜਹਿਦ ਕਰ ਰਹੀ ਸੀ। ਸਿੱਖ ਵੱਖੋ-ਵੱਖਰੇ ੬੫ ਜਥਿਆਂ ਵਿੱਚ ਆਪਣੇ ਆਪ ਨੂੰ ਜਥੇਬੰਦ ਕਰਕੇ ਥਾਂ ਥਾਂ ਤੇ ਆਪਣੇ ਆਪ ਨੂੰ ਬਚਾਈ ਰੱਖਣ ਲਈ ਡਟੇ ਹੋਏ ਸਨ ਪਰ ਇਸ ਵਾਰ

੧੭੪੮ ਦੀ ਦੀਵਾਲੀ ਦੇ ਮੌਕੇ ਤੇ ਸਮੂਹ ਜਥਿਆਂ ਨੇ ਇਹਨਾਂ ਜਥਿਆਂ ਦਾ ਦੁਬਾਰਾ ਪੁਨਰ-ਗਠਨ ਕਰਨ ਦਾ ਫੈਸਲਾ ਕੀਤਾ ਤੇ ਸਮੂਹ ਜਥਿਆਂ ਨੂੰ ੧੧ ਮਿਸਲਾਂ ਵਿੱਚ ਵੰਡ ਦਿੱਤਾ ਤੇ ਬਾਰਵੀਂ ਨਿਸ਼ਾਨ ਚੁੱਕਣ ਵਾਲੀ ਨਿਸ਼ਾਨ ਵਾਲੀਆ ਮਿਸਲ ਦੀ ਸਥਾਪਨਾ ਕਰ ਦਿੱਤੀ। ਸ: ਜੱਸਾ ਸਿੰਘ ਦੀ ਨਿਸ਼ਕਾਮਤਾ, ਨਿਮਰਤਾ ਤੇ ਦੂਰ-ਅੰਦੇਸ਼ੀ ਨੂੰ ਦੇਖਦਿਆਂ ਉਹਨਾਂ ਨੂੰ ਇਹਨਾਂ ਮਿਸਲਾਂ ਦੀ ਜਥੇਦਾਰੀ ਭਾਵ ਕਮਾਂਡਰ-ਇਨ-ਚੀਫ ਦੀ ਉਪਾਧੀ ਬਖਸ਼ ਦਿੱਤੀ ਗਈ।

ਖਾਲਸਾ ਫੌਜਾਂ ਦੀ ਸਮੁੱਚੀ ਕਮਾਂਡ ਸ: ਜੱਸਾ ਸਿੰਘ ਆਹਲੂਵਾਲੀਆਂ ਦੇ ਹੱਥ ਆਉਣ ਤੋਂ ਬਾਦ ਉਹਨਾਂ ਨੇ ਬੜੀ ਦੂਰ-ਅੰਦੇਸ਼ੀ ਨਾਲ ਫੈਸਲੇ ਲੈਣੇ ਸ਼ੁਰੂ ਕੀਤੇ। ਇੱਕ ਪਾਸੇ ਕੌਮ ਦਾ ਸੰਘਰਸ਼ ਕੌਮੀ-ਘਰ ਦੀ ਪ੍ਰਾਪਤੀ ਤੱਕ ਚਲਾਉਣਾ ਸੀ। ਦੂਜੇ ਪਾਸੇ ਕੌਮ ਦਾ ਜਾਨੀ ਤੇ ਮਾਲੀ ਨੁਕਸਾਨ ਘੱਟ ਤੋਂ ਘੱਟ ਹੋਣ ਦੀ ਜ਼ਿੰਮੇਵਾਰੀ ਵੀ ਜਥੇਦਾਰ ਦੇ ਮੋਢਿਆਂ 'ਤੇ ਸੀ। ਇਸ ਆਸ਼ੇ ਨੂੰ ਮੁੱਖ ਰੱਖ ਕੇ ਕੌਮ ਦੇ ਚੋਣਵੇਂ ਆਗੂਆਂ ਦੀ ਸਲਾਹ ਨਾਲ ਲਾਹੌਰ ਦੇ ਸਮੇਂ ਸਮੇਂ ਦੇ ਸੂਬੇਦਾਰਾਂ ਨਾਲ ਕਈ ਤਰ੍ਹਾਂ ਦੇ ਸਮਝੌਤੇ ਵੀ ਕਰਨੇ ਪਏ। ਦੀਵਾਨ ਕੌੜਾ ਮੱਲ ਅਰੋੜਾ ਖਾਨਦਾਨ ਨਾਲ ਸੰਬੰਧਿਤ ਸੀ ਤੇ ਉਸਦੀ ਗੁਰੂ ਘਰ ਪ੍ਰਤੀ ਸ਼ਰਧਾ ਨੂੰ ਦੇਖਦਿਆਂ ਉਸ ਨਾਲ ਵਿਸ਼ੇਸ਼ ਰਾਬਤਾ ਰੱਖਿਆ ਗਿਆ। ਬੇਸ਼ੱਕ ਉਹ ਜ਼ਕਰੀਆ ਖਾਂ ਤੇ ਮੀਰ ਮੰਨੂ ਦੇ ਸਮਿਆਂ ਵਿੱਚ ਸਰਕਾਰੀ ਨੌਕਰ ਸੀ ਪਰ ਫਿਰ ਵੀ ਉਸਦੀ ਸਰਕਾਰੇ-ਦਰਬਾਰੇ ਭੱਲ ਬਣਾਈ ਰੱਖਣ ਲਈ ਉਸਦਾ ਅਨੇਕਾਂ ਵਾਰ ਸਾਥ ਦਿੱਤਾ ਗਿਆ। ਏਸੇ ਲਈ ਸਰਕਾਰੀ ਨੌਕਰ ਹੋਣ ਦੇ ਬਾਵਜੂਦ ਕੌਮ ਉਸਨੂੰ ਇਤਿਹਾਸ ਵਿੱਚ ਦੀਵਾਨ ਕੌੜਾ ਮੱਲ ਦੀ ਥਾਏਂ 'ਦੀਵਾਨ ਮਿੱਠਾ ਮੱਲ' ਕਹਿ ਕੇ ਸੰਬੋਧਨ ਕਰਦੀ। ਮੁਲਤਾਨ ਦੀ ਜੰਗ ਵਿੱਚ ਸ: ਜੱਸਾ ਸਿੰਘ ਦੀ ਅਗਵਾਈ ਵਿੱਚ ਦੀਵਾਨ ਕੌੜਾ ਮੱਲ ਦੀ ਹਰ ਤਰ੍ਹਾਂ ਮਦਦ ਕੀਤੀ ਗਈ ਤੇ ਸ਼ਾਹ ਨਵਾਜ਼ ਨੂੰ ਹਰਾਇਆ ਗਿਆ।

੧੭੫੩ ਈ: ਵਿੱਚ ਸ: ਜੱਸਾ ਸਿੰਘ ਆਹਲੂਵਾਲੀਆ ਨੇ ਆਪਣੇ ਬਲਬੂਤੇ 'ਤੇ ਦੁਆਬੇ ਦੇ ਕਸਬਿਆਂ ਖਵਾਸਪੁਰ ਤੇ ਫਤਿਆਬਾਦ ਨੂੰ ਜਿੱਤ ਲਿਆ।੧੭੫੭ ਈ: ਵਿੱਚ ਫਿਰ ਮੌਕੇ ਦੀ ਨਜ਼ਾਕਤ ਨੂੰ ਦੇਖਦਿਆਂ ਇੱਕ ਸਮਝੌਤੇ ਤਹਿਤ ਅਦੀਨਾ ਬੇਗ ਨਾਲ ਮਿਲ ਕੇ ਮਾਹਿਲਪੁਰ ਦੇ ਬੁਲੰਦ ਖਾਂ ਨੂੰ ਹਰਾਇਆ ਗਿਆ।੧੭੫੭ ਈ: ਵਿੱਚ ਅਹਿਮਦ ਸ਼ਾਹ ਅਬਦਾਲੀ ਦੇ ਕਮਾਂਡਰ ਸਆਦਤ ਖਾਂ ਨੂੰ ਜਲੰਧਰ ਵਿੱਚ ਭਾਂਜ ਦਿੱਤੀ ਗਈ। ਸੰਨ ੧੭੫੮ ਵਿੱਚ ਫਿਰ ਅਹਿਮਦ ਸ਼ਾਹ ਅਬਦਾਲੀ ਨੇ ਅਬਦੁੱਲਾ ਖਾਂ ਨੂੰ ਪੰਜਾਬ ਲਈ ਭੇਜਿਆ ਗਿਆ ਪਰ ਇਸ ਵਾਰ ਵੀ ਉਸਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੋਂ ਮੂੰਹ ਦੀ ਖਾਣੀ ਪਈ।੧੭੬੪ ਈ: ਵਿੱਚ ਸਰਦਾਰ ਜੱਸਾ ਸਿੰਘ ਦੀ ਅਗਵਾਈ ਹੇਠ ਖਾਲਸਾਈ ਫੌਜਾਂ ਨੇ ਇੱਕ ਵੱਡਾ ਮਾਅਰਕਾ ਮਾਰਿਆ ਤੇ ਖਾਲਸਾਈ ਕੌਮ ਜੈਨ ਖਾਂ ਦਾ ਖਾਤਮਾ ਕਰਕੇ ਸਰਹੰਦ ਤੇ ਕਾਬਜ਼ ਹੋਣ ਵਿੱਚ ਸਫਲ ਹੋ ਗਈ। ਇੱਥੋਂ ਪ੍ਰਾਪਤ ਹੋਈ ੯ ਲੱਖ ਦੀ ਰਾਸ਼ੀ ਸ: ਜੱਸਾ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਨਵ-ਨਿਰਮਾਣ 'ਤੇ ਖਰਚ ਕਰ ਦਿੱਤੀ। ਚੇਤੇ ਰਹੇ ਕਿ ਅਬਦਾਲੀ ਦੇ ੧੭੬੨ ਈ: ਵਾਲੇ ਹਮਲੇ ਵਿੱਚ ਉਸਨੇ ਸ੍ਰੀ ਹਰਿੰਦਰ ਸਾਹਿਬ ਨੂੰ ਬਾਰੂਦ ਨਾਲ ਮਲੀਆਮੇਟ ਕਰਨ ਦੀ ਹਿਮਾਕਤ ਕੀਤੀ ਸੀ ਤੇ ਕੌਮ ਉੱਪਰ ਕੁੱਪ ਰਹੀੜੇ (ਨੇੜੇ ਮਲੇਰਕੋਟਲਾ) ਦੇ ਸਥਾਨ ਤੇ ੩੦੦੦੦ (ਲਗਭਗ ਤੀਹ ਹਜ਼ਾਰ) ਦੇ ਕਰੀਬ ਸਿੱਖ ਬੀਬੀਆਂ, ਬੱਚਿਆਂ, ਜਵਾਨਾਂ ਤੇ ਬਜ਼ੁਰਗਾਂ ਦੀ ਨਫਰੀ ਸ਼ਹੀਦ ਕਰ ਦਿੱਤੀ ਸੀ। ਏਸੇ ਸਥਾਨ ਤੇ ਸ: ਜੱਸਾ ਸਿੰਘ ਆਹਲੂਵਾਲੀਆ ਨੇ ਕੌਮ ਦੀ ਅਗਵਾਈ ਕਰਦਿਆਂ ਆਪਣੇ ਸਰੀਰ ਤੇ ੩੨ ਦੇ ਕਰੀਬ ਫੱਟ ਖਾਧੇ ਸਨ ਤੇ ਕੌਮ ਦੀ ਖੁਸ਼ਕਿਸਮਤੀ ਜਾਂ ਕਲਗੀਧਰ ਪਾਤਸ਼ਾਹ ਦੀ ਇਹ ਜ਼ਾਹਰੀ ਕਰਾਮਾਤ ਸੀ ਕਿ ਪੁਰਜ਼ਾ-ਪੁਰਜ਼ਾ ਕੱਟਣ ਦੇ ਬਾਵਜੂਦ ਇਹ ਨਿਸ਼ਕਾਮ 'ਕੌਮੀ ਜਥੇਦਾਰ' ਛੇਤੀ ਹੀ ਫਿਰ ਨੌਂ ਬਰ ਨੌਂ ਹੋ ਗਿਆ। ਅਗਲੇ ਹੀ ਸਾਲ ਕੌਮ ਨੇ ਦੁਬਾਰਾ ਆਪਣੇ ਜਥੇਦਾਰ ਦੀ ਅਗਵਾਈ ਹੇਠ ਅਬਦਾਲੀ ਨੂੰ ਨੱਕੀਂ ਚਣੇ ਚਬਾਏ ਤੇ ਉਸਨੇ ਦੁਬਾਰਾ ਪੰਜਾਬ ਵੱਲ ਮੂੰਹ ਨਾ ਕੀਤਾ ਤੇ ਗੁੰਮਨਾਮੀ ਦੀ ਮੌਤੇ ਮਾਰਿਆ ਗਿਆ। ਸੰਨ ੧੭੬੪-੬੫ ਵਿੱਚ ਸਿੱਖਾਂ ਨੇ ਪੂਰੇ ਪੰਜਾਬ ਤੇ ਖਾਲਸਾਈ ਝੰਡਾ ਝੁਲਾ ਦਿੱਤਾ। ਉਹ ਆਪਣੀ ਲਾਸਾਨੀ ਸਪਿਰਟ ਤੇ ਨਿਸ਼ਕਾਮ ਜਥੇਦਾਰਾਂ ਦੀ ਅਗਵਾਈ ਸਦਕਾ ਆਪਣੇ ਗੁਰੂ ਵੱਲੋਂ ਵਰਸਾਏ ਪੰਜਾਬ ਦੇ ਦੁਬਾਰਾ ਜੱਦੀ ਵਾਰਸ ਬਣ ਗਏ।

ਸੰਨ ੧੭੭੨ ਈ: ਵਿੱਚ ਸ: ਜੱਸਾ ਸਿੰਘ ਆਹਲੂਵਾਲੀਆ ਨੇ ਆਪਣੇ ਆਗੂ ਨਵਾਬ ਕਪੂਰ ਸਿੰਘ ਨੂੰ

ਲੋਕ-ਚੇਤਿਆਂ ਵਿੱਚ ਸਦੀਵੀ ਜ਼ਿੰਦਾ ਰੱਖਣ ਦੇ ਮਕਸਦ ਨਾਲ ਕਪੂਰਥਲਾ ਰਿਆਸਤ ਦੀ ਸਥਾਪਨਾ ਕੀਤੀ। ਅੱਜ ਵੀ ਇਹ ਸ਼ਹਿਰ ਸ: ਕਪੂਰ ਸਿੰਘ ਦੇ ਨਾਂ 'ਤੇ ਘੁੱਗ ਵੱਸਦਾ ਹੈ ਤੇ ਉਸ ਨਿਸ਼ਕਾਮ ਸੂਰਬੀਰ ਦੀ ਯਾਦ ਦਿਲਾਉਂਦਾ ਹੈ ਜਿਸਨੇ ਸ: ਜੱਸਾ ਸਿੰਘ ਆਹਲੂਵਾਲੀਏ ਜਿਹੇ ਸੂਰਬੀਰ ਦੀ ਸੋਹਣੀ ਸ਼ਨਾਖ਼ਤ ਕੀਤੀ।

ਅੰਤ ਆਪ ੬੫ ਕੁ ਸਾਲ ਦੀ ਉਮਰ ਭੋਗ ਕੇ ੧੭੮੩ ਈ: ਨੂੰ ਕੌਮ ਨੂੰ ਸਦੀਵੀ ਫਤਹਿ ਬੁਲਾ ਗਏ। ਇਹ ਬੜੀ ਅਸਚਰਜਤਾ ਭਰੀ ਗੱਲ ਹੈ ਕਿ ਆਪ ਜੀ ਦੇ ਪਾਸ ਐਸੀ ਤਲਿੱਸਮੀ ਸ਼ਖਸੀਅਤ ਸੀ ਕਿ ਆਪ ਨਿਰੰਤਰ ਤਿੰਨ ਦਹਾਕੇ ਭਾਵ ਤੀਹ ਸਾਲ (੧੭੫੩ ਤੋਂ ੧੭੮੩ ਤੱਕ) ਕੌਮ ਦੇ ਰਾਜਸੀ ਮਸਲਿਆਂ ਦੇ ਨਾਲ ਨਾਲ ਧਾਰਮਿਕ ਅਗਵਾਈ ਕਰਦੇ ਰਹੇ। ਆਪ ਨੇ ਮੀਰੀ ਤੇ ਪੀਰੀ ਦੀ ਵਿਰਾਸਤ ਨੂੰ ਨਿਰੰਤਰ ਤੀਹ ਸਾਲ ਨਿਭਾਇਆ ਤੇ ਕਦੇ ਵੀ ਕਿਸੇ ਨੇ ਆਪਦੀ ਨੀਯਤ ਤੇ ਨੀਤੀ ਉੱਪਰ ਉਂਗਲ ਤੱਕ ਨਾ ਚੁੱਕੀ। ਆਪ ਦੇ ਚੜ੍ਹਾਈ ਕਰਨ ਤੋਂ ਬਾਦ ਮੀਰੀ ਤੇ ਪੀਰੀ ਦਾ ਸਿਧਾਂਤ ਦੋ ਵੱਖ-ਵੱਖ ਸ਼ਖਸੀਅਤਾਂ ਦੇ ਹੱਥ ਆਇਆ। ਆਪ ਦੀ ਰਾਜਸੀ ਵਿਰਾਸਤ ਅਕਾਲੀ ਨੈਣਾ ਸਿੰਘ ਨੇ ਸੰਭਾਲੀ ਤੇ ਧਾਰਮਿਕ ਵਿਰਾਸਤ ਦੇ ਜ਼ਾਮਨ ਅਕਾਲੀ ਫੂਲਾ ਸਿੰਘ ਜੀ ਬਣੇ।

ਆਪ ਦਾ ਅੰਤਿਮ ਸੰਸਕਾਰ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਬਾਬਾ ਅਟੱਲ ਰਾਇ ਸਾਹਿਬ ਦੇ ਸਥਾਨ ਦੇ ਨੇੜੇ ਕੀਤਾ ਗਿਆ ਜਿੱਥੇ ਅੱਜ ਵੀ ਆਪ ਜੀ ਦੀ ਛੋਟੀ ਜਿਹੀ ਸਮਾਧ ਆਪ ਦੇ ਵੱਡੇ ਕਾਰਨਾਮਿਆਂ ਦੀ ਯਾਦ ਦਿਲਾ ਰਹੀ ਹੈ। ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਡੀ ਕੌਮ ਨੇ ਆਪਣੇ ਜਾਂਬਾਜ਼ ਆਗੂ ਦੀ ਹਾਲੇ ਵੀ ਉਹ ਕਦਰ ਨਹੀਂ ਪਾਈ ਜਿਸਦਾ ਉਹ ਮਰਜੀਵੜਾ ਹੱਕਦਾਰ ਸੀ। ਇਸ ਮਹਾਨ ਜਰਨੈਲ ਦਾ ਜੀਵਨ ਆਉਣ ਵਾਲੀਆਂ ਪੀੜ੍ਹੀਆਂ ਲਈ ਚਾਨਣ-ਮੁਨਾਰਾ ਬਣਨਾ ਚਾਹੀਦੈ। ਆਓ! ਅਕਾਦਮਿਕ, ਸੰਸਥਾਗਤ ਤੇ ਆਪੋ-ਆਪਣੇ ਪੱਧਰ ਤੇ ਬਣਦੇ ਉਪਰਾਲੇ ਕਰਨ ਦੀ ਕੋਸ਼ਿਸ਼ ਕਰੀਏ ਤੇ ਇਸ ਜਾਂਬਾਜ਼ ਯੋਧੇ ਦੀ ਜਨਮ-ਸ਼ਤਾਬਦੀ ਨੂੰ ਵੱਡੇ ਪੱਧਰ ਤੇ ਮਨਾਉਣ ਦੀ ਕੋਸ਼ਿਸ਼ ਕਰੀਏ।

—0—

*ਸਫਾ 18 ਦਾ ਬਾਕੀ*

ਹਰ ਸਮੇਂ, ਹਰ ਥਾਂ ਤੇ ਹਰ ਇੱਕ ਜੀਵ-ਜੰਤ ਵਿੱਚ ਮੌਜੂਦ" ਬੋਲਦੇ ਸਨ। ਇਹ ਉਸ ਦਾ ਹਰ ਰੋਜ਼ ਦਾ ਕੰਮ ਸੀ। ਇੱਕ ਦਿਨ ਜਦੋਂ ਮਾਸਟਰ ਕਲਾਸ ਵਿੱਚ ਆਇਆ ਤਾਂ ਸਵਾਲ ਕਰ ਬੈਠਾ "ਪ੍ਰਮਾਤਮਾ ਕਿੱਥੇ ਨਹੀਂ ਹੈ?" ਸਾਰੇ ਬੱਚੇ ਹੈਰਾਨ ਹੋ ਗਏ। ਏਨੇ ਨੂੰ ਇੱਕ ਬੱਚੇ ਨੇ ਹੱਥ ਖੜਾ ਕੀਤਾ ਤਾਂ ਮਾਸਟਰ ਸੋਚੀ ਪੈ ਗਿਆ ਕਿ ਉਸ ਨੇ ਤਾਂ ਸਵਾਲ ਹੀ ਗਲਤ ਪੁਛਿਆ ਹੈ ਪਰ ਫਿਰ ਵੀ ਇਹ ਬੱਚਾ ਉੱਤਰ ਦੇਣ ਲਈ ਤਿਆਰ ਹੈ। ਖੈਰ ਜਦੋਂ ਹੁਣ ਸਵਾਲ ਕਰ ਚੁੱਕੇ ਹਾਂ ਤਾਂ ਉੱਤਰ ਸੁਣਨਾ ਹੀ ਪੈਣਾ ਹੈ। ਬੱਚਾ ਬੋਲਿਆ, "ਪ੍ਰਮਾਤਮਾ ਹਰ ਥਾਂ, ਹਰ ਜੀਵ ਵਿੱਚ ਹੈ ਪਰ ਮਨੁੱਖ ਦੀ ਯਾਦ ਵਿੱਚ ਨਹੀਂ।"

**ਮਿੱਤਰ**-ਆਪ ਦਾ ਧੰਨਵਾਦ ਜੋ ਇਹ ਸਾਰੀਆਂ ਗੱਲਾਂ ਵਿਸਥਾਰ ਨਾਲ ਸਮਝਾਈਆਂ ਹਨ। ਹੁਣ ਇਹ ਦਸੋ ਕਿ ਪ੍ਰਮਾਤਮਾ ਦੇ ਅਨੇਕਾਂ ਨਾਮਾਂ ਵਿਚੋਂ ਕਿਹੜਾ ਨਾਮ ਜਪਣਾ ਚਾਹੀਦਾ ਹੈ।

**ਗੁਰਮੁਖ**-ਇਤਿਹਾਸ ਵਿੱਚ ਆਉਂਦਾ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਕਾਂਸੀ ਗਏ ਸਨ ਤਾਂ ਵਿਦਵਾਨਾਂ ਨੇ ਸਵਾਲ ਕੀਤਾ ਸੀ ਕਿ ਪ੍ਰਮਾਤਮਾ ਦੇ ਏਨੇ ਨਾਮ ਹਨ ਜਿਵੇਂ ਹਰੇ ਰਾਮ, ਹਰੇ ਕ੍ਰਿਸ਼ਨ, ਗੋਬਿੰਦ, ਨਾਰਾਇਣ ਆਦਿ ਇਨ੍ਹਾਂ ਵਿਚੋਂ ਕਿਹੜਾ ਨਾਮ ਜਪਿਆ ਜਾਵੇ ਤਾਂ ਜੋ ਪਾਰ ਉਤਾਰਾ ਹੋ ਸਕੇ। ਗੁਰੂ ਜੀ ਨੇ ਸਮਝਾਇਆ ਸੀ ਕਿ ਪ੍ਰੇਮੀਓ ਵੇਖੋ ਇਨ੍ਹਾਂ ਵਿਚੋਂ ਕੋਈ ਨਾਮ ਜਪੋ ਤਾਂ ਪਾਰ ਉਤਾਰਾ ਹੋ ਜਾਵੇਗਾ। ਪਰ ਪਹਿਲੀ ਸ਼ਰਤ ਇਹ ਹੈ ਕਿ ਜਿਸ ਗੁਰੂ ਤੋਂ ਮੰਤ੍ਰ ਲਿਆ ਹੈ, ਉਸ ਉੱਪਰ ਪੂਰਨ ਵਿਸ਼ਵਾਸ਼ ਹੋਵੈ ਅਤੇ ਗੁਰੂ ਤੋਂ ਦਿੱਤੇ ਹੋਏ ਗੁਰ ਮੰਤ੍ਰ (ਨਾਮ) ਦਾ ਜਾਪ ਹੀ ਕੀਤਾ ਜਾਵੇ। ਦੂਸਰੀ ਸ਼ਰਤ ਇਹ ਕਿ ਹਰ ਸਮੇਂ ਉਸ ਪ੍ਰਮਾਤਮਾ ਦੇ ਧਿਆਨ ਵਿੱਚ ਜੁੜੇ ਰਹੀਏ। ਹੋਰ ਅੰਦਰ ਭੋਲਾਪਨ ਹੋਵੇ ਕਿਉਂਕਿ ਬਹੁਤ ਹੁਸ਼ਿਆਰੀ ਤੇ ਤੱਰਕ ਬੁੱਧੀ ਵਾਲਾ ਧਰਮ ਦੇ ਰਾਹ ਨਹੀਂ ਚੱਲ ਸਕਦਾ। ਇਹ ਠੀਕ ਹੈ ਕਿ ਚਲਾਕ ਬੰਦੇ ਸੰਸਾਰਿਕ ਪ੍ਰਾਪਤੀ ਵਿੱਚ ਤਾਂ ਜ਼ਰੂਰ ਸਫਲ ਹੋ ਸਕਦੇ ਹਨ ਪਰ ਧਰਮ ਦੀ ਦੁਨੀਆਂ ਵਿੱਚ ਇਹ ਚਲਾਕੀਆਂ ਤੇ ਹੁਸ਼ਿਆਰੀਆਂ ਬਹੁਤੀਆਂ ਕੰਮ ਨਹੀਂ ਆਉਂਦੀਆਂ।

*ਬਾਕੀ ਅਗਲੇ ਅੰਕ 'ਚ*

—0—

# ਸਿੱਖ ਕੌਮ ਦੀ ਵਿਲੱਖਣਤਾ

## ਆਰ• ਐੱਸ• ਐੱਸ• ਵਾਲੇ ਤਾਂ ਹੁਣ ਮੰਦ ਭਾਵਨਾ ਅਧੀਨ ਸਿੱਖ ਇਤਿਹਾਸ ਹਿੰਦੂ ਸੰਸਕ੍ਰਿਤੀ 'ਤੇ ਆਧਾਰਿਤ ਵਿਗਾੜ ਕੇ ਲਿਖਵਾ ਰਹੇ ਹਨ

*ਜਥੇਦਾਰ ਮਹਿੰਦਰ ਸਿੰਘ ਖਹਿਰਾ ਇਗਲੈਂਡ*
*07989927477*

"ਇਕ ਕੌਮ ਨੂੰ ਨਸ਼ਟ ਕਰਨ ਵਿੱਚ ਪਹਿਲਾ ਕਦਮ ਉਸ ਦੀ ਯਾਦਸ਼ਤ ਨੂੰ ਮੇਟ ਦੇਣਾ ਹੁੰਦਾ ਹੈ। ਉਸ ਦੀਆਂ ਕਿਤਾਬਾਂ, ਉਸ ਦੇ ਸੱਭਿਆਚਾਰ ਅਤੇ ਉਸ ਦੇ ਇਤਿਹਾਸ ਨੂੰ ਤਬਾਹ ਕਰ ਦੇਵੋ। ਫਿਰ ਕਿਸੇ ਕੋਲੋਂ ਨਵੀਆਂ ਕਿਤਾਬਾਂ ਲਿਖਵਾ ਲਵੋ, ਨਵਾਂ ਸੱਭਿਆਚਾਰ ਘੜ ਲਵੋ, ਇਕ ਨਵਾਂ ਇਤਿਹਾਸ ਰਚ ਲਵੋ। ਕੁਝ ਚਿਰ ਬਾਅਦ ਉਹ ਕੌਮ ਆਪੇ ਇਹ ਗੱਲ ਭੁੱਲ ਜਾਵੇਗੀ ਕਿ ਉਹ ਕੀ ਹੈ ਅਤੇ ਕੀ ਸੀ..... ਮਨੁੱਖ ਦੀ ਸੱਤਾ ਦੇ ਖਿਲਾਫ ਜੱਦੋ-ਜਹਿਦ ਭੁੱਲ-ਭੁਲਾ ਜਾਣ ਦੇ ਖਿਲਾਫ ਯਾਦ ਰੱਖਣ ਦੀ ਜੱਦੋ-ਜਹਿਦ ਹੈ।" (ਮਿਲਾਨ ਕੁੰਦਰਾ)

ਅੱਜ ਆਰ.ਐੱਸ.ਐੱਸ., ਭਾਰਤੀ ਰਾਜਸੀ ਸੱਤਾ 'ਤੇ ਕਾਬਜ਼ ਭਾਜਪਾ, ਦਹਿਸ਼ਤਗਰਦੀ ਫਿਰਕਾ ਪ੍ਰਸਤ ਹਿੰਦੂ ਸੰਗਠਨ ਤੇ ਤਮਾਮ ਸਿੱਖ ਵਿਰੋਧੀ ਹਿੰਦੂਤਵੀ ਸ਼ਕਤੀਆਂ, ਸਿੱਖ ਕੌਮ ਦੀ ਵੱਖਰੀ ਹੋਂਦ ਹਸਤੀ ਨੂੰ ਮਲੀਆਮੇਟ ਕਰਨ ਅਤੇ ਸਿੱਖ ਧਰਮ ਨੂੰ ਹਿੰਦੂ ਧਰਮ ਦੇ ਖਾਰੇ ਸਮੁੰਦਰ ਵਿੱਚ ਡੁਬੋਣ ਲਈ ਉਹ ਹਰਬਾ ਵਰਤ ਰਹੀਆਂ ਹਨ, ਜਿਸ ਦਾ ਜ਼ਿਕਰ 'ਮਿਲਾਨ ਕੁੰਦਰਾ' ਨੇ ਕੀਤਾ ਹੈ। ਇਸ ਲੰਮੇ ਲੇਖ ਵਿੱਚ ਇਸ ਸੰਦਰਭ ਵਿੱਚ ਹੀ ਚਰਚਾ ਕੀਤੀ ਜਾ ਰਹੀ ਹੈ।

1947 ਤੋਂ ਬਾਅਦ ਸਿੱਖਾਂ ਨੂੰ ਪਹਿਲਾ ਤੋਹਫਾ ਹੀ ਇਹ ਦਿੱਤਾ ਗਿਆ ਕਿ ਸਿੱਖ ਜਰਾਇਮ ਪੇਸ਼ਾ ਕੌਮ ਹਨ ਤੇ ਨਾਲ ਹੀ ਇਹ ਚਿਤਾਵਨੀ ਵੀ ਦਿੱਤੀ ਗਈ ਕਿ "ਸਿੱਖਾਂ ਦਾ ਭਵਿੱਖ ਹੁਣ ਮੰਗ ਕਰਦਾ ਹੈ ਅਤੇ ਸਿੱਖਾਂ ਦੀ ਭਲਾਈ ਇਸੇ ਵਿੱਚ ਹੈ ਕਿ ਉਹ ਆਪਣੀ ਨਿਆਰੀ ਹੋਂਦ ਨੂੰ ਛੱਡ ਕੇ ਹਿੰਦੂ-ਧਰਮ ਦੀ ਹੀ ਸਰਬਪੱਖੀ ਜਮਹੂਰੀਅਤ ਵਿੱਚ ਸ਼ਾਮਿਲ ਹੋ ਜਾਣ। ਸਿੱਖਾਂ ਨੂੰ ਆਪਣੀ ਵੱਖਰੀ ਹੋਂਦ ਨੂੰ ਤਿਆਗ ਦੇਣ ਲਈ ਸ਼ਪੱਸ਼ਟ ਤੌਰ 'ਤੇ ਕਹਿ ਦਿੱਤਾ ਗਿਆ ਅਤੇ ਉਨ੍ਹਾਂ ਦੇ ਪੰਥਕ ਖਾਸੇ ਨੂੰ ਮੰਨਣ ਤੋਂ ਨਾਂਹ ਕਰ ਦਿੱਤੀ ਗਈ।

(ਨੋਟ-ਇਥੇ ਇਹ ਵੀ ਦੱਸਣਯੋਗ ਹੈ ਕਿ ਸ਼੍ਰੋਮਣੀ ਅਕਾਲੀ ਦਲ ਨੇ 1996 ਦੀ ਮੋਗਾ ਕਾਨਫਰੰਸ ਦੌਰਾਨ ਸ਼੍ਰੋਮਣੀ ਅਕਾਲੀ ਦਲ ਦਾ ਪੰਥਕ ਖਾਸਾ ਖੁਦ ਹੀ ਤਿਆਗ ਕੇ ਪੰਜਾਬੀ ਪਾਰਟੀ ਬਣਾ ਲਈ ਸੀ ਅਤੇ ਗੁਰੂ ਦੀ ਸਿੱਖੀ ਤੇ ਸਿੱਖ ਵਿਰੋਧੀ ਰਾਜਨੀਤਕ ਪਾਰਟੀ ਭਾਜਪਾ ਨਾਲ ਪਤੀ ਪਤਨੀ ਵਾਲਾ ਰਿਸ਼ਤਾ ਕਾਇਮ ਕਰ ਲਿਆ ਸੀ)

"1947 ਤੋਂ ਬਾਅਦ ਹੀ ਇਕ ਘੱਟ ਗਿਣਤੀ ਵਜੋਂ ਸਿੱਖਾਂ ਦੇ ਹੱਕ ਦੱਬ ਲਏ ਗਏ ਅਤੇ ਸਾਰੇ ਭਾਰਤ ਵਿੱਚ ਭਾਸ਼ਾ ਦੇ ਆਧਾਰ 'ਤੇ ਬਣਾਏ ਜਾਣ ਵਾਲੇ ਰਾਜਾਂ ਦੇ ਅਸੂਲ ਨੂੰ ਉਨ੍ਹਾਂ (ਸਿੱਖਾਂ) ਦੇ ਰਾਜ ਵਿੱਚ ਲਾਗੂ ਕਰਨ ਤੋਂ ਇਨਕਾਰ ਕਰ ਦਿੱਤਾ ਗਿਆ ਅਤੇ ਸਿੱਖਾਂ ਦੇ ਰਾਜਸੀ ਸੰਗਠਨ ਅਕਾਲੀ ਦਲ ਨੂੰ ਕਹਿ ਦਿੱਤਾ ਗਿਆ ਕਿ ਉਹ ਆਪਣੀਆਂ ਕਾਰਵਾਈਆਂ ਧਾਰਮਿਕ ਦਾਇਰੇ ਤੱਕ ਹੀ ਸੀਮਤ ਰੱਖੇ।"

ਅਰਥਾਤ ਸਿੱਖ ਕੌਮ ਕੋਲੋਂ ਰਾਜਸੀ ਅਧਿਕਾਰ ਖੋਹ ਲਏ ਅਤੇ 1950 ਨੂੰ ਬਣੇ ਭਾਰਤੀ ਸੰਵਿਧਾਨ ਵਿੱਚ ਸਿੱਖਾਂ ਨੂੰ ਹਿੰਦੂਆਂ ਦਾ ਹੀ ਇਕ ਅੰਗ ਦੱਸ ਕੇ ਦੂਜੇ ਦਰਜੇ ਦੇ ਸ਼ਹਿਰੀ ਅਰਥਾਤ ਗੁਲਾਮ ਬਣਾ ਲਿਆ ਗਿਆ। ਭਾਰਤ ਆਜ਼ਾਦ ਹੋ ਗਿਆ, ਪਰ ਸਿੱਖ ਗੁਲਾਮ ਹੋ ਗਏ। 1947 ਤੋਂ ਬਾਅਦ ਸਿੱਖਾਂ ਨੂੰ ਦੇਸ਼ ਦੀ ਫਿਰਕਾ ਪ੍ਰਸਤ ਬਹੁਗਿਣਤੀ ਦੀ ਦੁਬੇਲ ਬਣਾ ਦਿੱਤਾ ਗਿਆ। ਨੁਮਾਇੰਦਾ ਬਹੁਗਿਣਤੀ ਹਿੰਦੂ ਸੋਚ ਦੇ

ਤਰਜਮਾਨ ਭਾਰਤੀ ਵਿਧਾਨ ਦੇ ਤਹਿਤ ਭਾਰਤ ਵਿੱਚ ਨਾ ਸਿੱਖਾਂ ਦਾ ਧਰਮ ਸੁਰੱਖਿਅਤ ਹੈ ਅਤੇ ਨਾ ਸਿੱਖ ਸੱਭਿਆਚਾਰ ਤੇ ਨਾ ਹੀ ਸਾਡੀ ਜਾਨ-ਮਾਲ ਸੁਰੱਖਿਅਤ ਅਤੇ ਨਾ ਪੱਤ ਆਬਰੂ। ਸਿੱਖ ਕੌਮ ਦੀਆਂ ਧਾਰਮਿਕ, ਸੱਭਿਆਚਾਰਕ, ਆਰਥਿਕ ਤੇ ਰਾਜਨੀਤਕ ਗੁਲਾਮੀ ਦੀਆਂ ਜੰਜੀਰਾਂ ਕੱਟਣ ਲਈ, ਖਾਲਸਾ ਪੰਥ ਨੂੰ ਪਹਿਲ ਦੇ ਆਧਾਰ 'ਤੇ ਸਿੱਖ ਕੌਮ ਦੀ ਵੱਖਰੀ ਹੋਂਦ ਹਸਤੀ ਤੇ ਸਿੱਖ ਧਰਮ ਦੇ ਨਿਆਰੇਪਣ ਨੂੰ ਬਚਾਉਣ ਲਈ ਸੁਚੇਤ ਰੂਪ ਵਿੱਚ ਉਪਰਾਲੇ ਕਰਨੇ ਚਾਹੀਦੇ ਹਨ, ਕਿਉਂਕਿ 'ਮੈਕਾਲਿਫ' ਦੇ ਸ਼ਬਦਾਂ ਵਿੱਚ "ਸਿੱਖ ਇਕ ਸੁਤੰਤਰ ਧਰਮ ਹੈ, ਸਿੱਖ ਪੰਥ ਹਿੰਦੂ ਧਰਮ ਵਿੱਚੋਂ ਨਹੀਂ ਹੈ। ਇਸ ਲਈ ਹਿੰਦੂ ਧਰਮ ਸਿੱਖ ਧਰਮ ਨੂੰ ਨਿਗਲਣ ਦੀ ਕੋਸ਼ਿਸ਼ ਕਰ ਰਿਹਾ ਹੈ। ਹਿੰਦੂ ਧਰਮ ਸਿੱਖ ਧਰਮ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਉਹ ਭਾਰਤੀ ਜੰਗਲ ਦੇ ਉਸ ਅਜਗਰ ਸਮਾਨ ਹੈ, ਜੋ ਛੋਟੇ ਛੋਟੇ ਦੁਸ਼ਮਣ ਪ੍ਰਾਣੀਆਂ ਨੂੰ ਪਹਿਲਾਂ ਆਪਣੀ ਲਪੇਟ ਵਿੱਚ ਸਮਾਅ ਲੈਂਦਾ ਹੈ, ਫਿਰ ਆਪਣੀ ਜੱਕੜ ਨਾਲ ਕੱਸਕੇ ਉਸ ਨੂੰ ਕੁਚਲ ਦਿੰਦਾ ਹੈ ਅਤੇ ਅੰਤ ਵਿੱਚ ਉਸ ਨੂੰ ਆਪਣੇ ਵਿਸ਼ਾਲ ਪੇਟ ਵਿੱਚ ਸਮਾਅ ਲੈਂਦਾ ਹੈ। ਇਸ ਲਈ ਸਿੱਖਾਂ ਦਾ ਸਭ ਤੋਂ ਵੱਡਾ ਦੁਸ਼ਮਣ ਹਿੰਦੂ ਧਰਮ ਹੈ।"

ਭਾਵੇਂ ਸਿੱਖ ਸੱਭਿਆਚਾਰ ਤੇ ਹਿੰਦੂ ਸੱਭਿਆਚਾਰ ਦੋ ਅਲੱਗ ਅਲੱਗ ਸੱਭਿਆਚਾਰ ਹਨ। ਫਿਰ ਵੀ ਸਦੀਆਂ ਤੋਂ ਹਿੰਦੂ ਸਿੱਖਾਂ ਦੀ ਸੱਦਭਾਵਨਾ ਬਣੀ ਰਹੀ ਹੈ, ਕਿਉਂਕਿ ਸਿੱਖ ਹਿੰਦੂਆਂ ਦੇ ਮੰਦਿਰਾਂ ਵਿੱਚ ਉਨ੍ਹਾਂ ਦੀ ਧਾਰਮਿਕ ਮਰਿਯਾਦਾ ਵਿੱਚ ਦਖਲ ਨਹੀਂ ਦਿੰਦੇ ਅਤੇ ਹਿੰਦੂ ਗੁਰਦੁਆਰਿਆਂ ਵਿੱਚ ਸਿੱਖਾਂ ਦੀ ਧਾਰਮਿਕ ਮਰਿਯਾਦਾ ਵਿੱਚ ਦਖਲ ਨਹੀਂ ਦਿੰਦੇ। ਟਕਰਾਅ ਉਦੋਂ ਹੁੰਦਾ ਹੈ, ਜਦੋਂ ਇਕ ਧਰਮ ਵਾਲੇ ਦੂਜੇ ਧਰਮ ਦੀ ਮਰਿਯਾਦਾ ਵਿੱਚ ਬੇ-ਲੋੜੀ ਦਖਲ-ਅੰਦਾਜ਼ੀ ਕਰਦੇ ਹਨ। ਗੁਰੂ ਨਾਨਕ ਪਾਤਸ਼ਾਹ ਦੇ ਸਿੱਖ ਧਰਮ ਸਥਾਪਤ ਕਰਨ ਤੋਂ ਲੈ ਕੇ ਅੱਜ ਤੱਕ ਟਕਰਾਅ ਸਿੱਖ ਧਰਮ ਦੀ ਵਿਚਾਰਧਾਰਾ ਅਤੇ ਹਿੰਦੂ ਧਰਮ ਦੀ ਵਿਚਾਰਧਾਰਾ ਦਾ ਹੈ, ਨਾ ਕਿ ਹਿੰਦੂ-ਸਿੱਖਾਂ ਦਾ ਕੋਈ ਆਪਸੀ ਜਾਤੀ ਟਕਰਾਅ ਹੈ। ਸਿੱਖ ਕੌਮ ਤਾਂ ਹਿੰਦੂ-ਇਸਾਈ ਮੁਸਲਮਾਨ ਸਭ ਦਾ ਸਤਿਕਾਰ ਕਰਦੀ ਹੈ। ਗੁਰੂ ਨਾਨਕ ਪਾਤਸ਼ਾਹ ਦਾ ਸਭ ਧਰਮਾਂ ਵਾਲਿਆਂ ਨੂੰ ਇਹੋ ਉਪਦੇਸ਼ ਸੀ ਕਿ ਕਿਸੇ ਧਰਮ ਵਿੱਚ ਵੀ ਰਹੋ, ਬਸ ਆਪਣੇ ਅਮਲ ਸਹੀ ਕਰ ਲਵੋ, ਅਤੇ ਆਪਣੀ ਵੱਖਰੀ ਪਛਾਣ ਰੱਖ ਕੇ ਵੀ ਦੂਜੇ ਦੀ ਪਛਾਣ ਦਾ ਸਤਿਕਾਰ ਕਰੋ, ਅਰਥਾਤ ਅਨੇਕਤਾ ਵਿੱਚ ਏਕਤਾ।

ਸਿੱਖ ਧਰਮ ਤੇ ਹਿੰਦੂ ਧਰਮ ਦਾ ਨਿਖੇੜਾ, 'ਸਵਾਮੀ ਰਾਮ ਤੀਰਥ ਦੰਡੀ ਸੰਨਿਆਸੀ' ਨੇ ਇਨ੍ਹਾਂ ਸ਼ਬਦਾਂ ਵਿੱਚ ਕੀਤਾ ਸੀ ਕਿ "ਜੇਕਰ ਗੁਰੂ-ਘਰ ਹਿੰਦੂ ਧਰਮ ਅਰਥਾਤ ਬ੍ਰਾਹਮਣ ਗ੍ਰੰਥਾਂ ਦੇ ਧਰਮਾਂ ਨੂੰ ਅਸਲੀ ਧਰਮ ਮੰਨਦਾ ਹੁੰਦਾ ਤਾਂ ਗੁਰੂ-ਸਾਹਿਬਾਨ ਇਸ ਦਾ ਤਿਆਗ ਨਾ ਕਰਦੇ। ਜੇਕਰ ਹਿੰਦੂ ਰਹਿੰਦੇ ਹੋਏ ਵੀ ਅਸਲੀ ਧਰਮ ਦੀ ਰੱਖਿਆ ਹੋ ਸਕਦੀ ਤਾਂ ਗੁਰੂ ਜੀ ਹਿੰਦੂ ਅਤੇ ਮੁਸਲਮਾਨਾਂ ਤੋਂ ਵੱਖਰੇ ਤੀਸਰੇ 'ਸਿੱਖ ਪੰਥ' ਵਾਲੇ 'ਪੰਥ' ਦਾ ਨਿਰਮਾਣ ਨਾ ਕਰਦੇ, ਇਸ ਲਈ ਹਿੰਦੂ ਧਰਮ ਨਾਮ ਤੋਂ ਵੱਖਰੇ ਧਰਮ ਵਾਲੇ ਸਿੱਖਾਂ ਨੂੰ ਹਿੰਦੂ ਮੰਨਣਾ ਮਹਾਂ ਮੂਰਖਤਾ ਹੈ ਅਤੇ ਅੰਤ ਵਿੱਚ ਸਵਾਮੀ ਜੀ ਲਿਖਦੇ ਹਨ ਕਿ ਕੇਵਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਲਕੁੱਲ ਹੀ ਨਿਰਦੋਸ਼ ਜਾਣਕੇ ਅਤੇ ਮਨੁੱਖ-ਮਾਤਰ ਦਾ ਹਿਤੈਸ਼ੀ ਮੰਨਕੇ ਮੈਂ ਇਸ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ ਗ੍ਰੰਥ ਮਨ ਲਿਆ ਹੈ ਅਤੇ ਮੈਂ ਕੇਸ ਦਾੜ੍ਹੀ ਕਟਾਉਣੇ ਬੰਦ ਕਰ ਦਿੱਤੇ ਹਨ ਅਤੇ ਹੁਣ ਮੈਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦਾ ਸਿੱਖ ਮੰਨਦਾ ਹਾਂ, ਇਸ ਲਈ ਮੈਂ ਗੁਰੂ ਦਾ ਸਿੱਖ ਹਾਂ"

- (ਤੀਰਥ ਰਾਮ ਦੰਡੀ ਸੰਨਿਆਸੀ)

ਅਸੀਂ ਇਸ ਲੇਖ ਲੜੀ ਦੇ ਸ਼ੁਰੂ ਵਿੱਚ ਦੱਸ ਆਏ ਹਾਂ ਕਿ ਜਦੋਂ ਕਿਸੇ ਕੌਮ ਦੀ ਹੋਂਦ ਨੂੰ ਖਤਮ ਕਰਨਾ ਹੋਵੇ ਤਾਂ ਸਭ ਤੋਂ ਪਹਿਲਾਂ ਉਸਦਾ ਇਤਿਹਾਸ ਖਤਮ ਕਰਕੇ ਨਵਾਂ ਇਤਿਹਾਸ ਲਿਖਵਾਇਆ ਜਾਂਦਾ ਹੈ। ਆਰ.ਐੱਸ.ਐੱਸ. ਵਾਲੇ ਤਾਂ ਹੁਣ ਮੰਦ ਭਾਵਨਾ ਅਧੀਨ ਸਿੱਖ ਇਤਿਹਾਸ ਹਿੰਦੂ ਸੰਸਕ੍ਰਿਤੀ 'ਤੇ ਆਧਾਰਿਤ ਵਿਗਾੜ ਕੇ ਲਿਖਵਾ ਰਹੇ ਹਨ। ਪਰ ਸਿੱਖੋ-ਇਤਿਹਾਸ ਵਿਗਾੜਨ ਦਾ ਕੰਮ ਤਾਂ 1975 ਤੋਂ ਵੀ ਪਹਿਲਾਂ ਦਾ ਸ਼ੁਰੂ ਹੋ ਚੁੱਕਾ ਹੈ। ਸਿਰਦਾਰ ਕਪੂਰ ਸਿੰਘ ਆਪਣੀ ਪੁਸਤਕ 'ਰਾਜ ਕਰੇਗਾ ਖਾਲਸਾ' ਦੇ ਪੰਨਾ 105

ਉੱਤੇ ਲਿਖਦੇ ਹਨ ਕਿ "ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ 300 ਸਾਲਾ ਸ਼ਹੀਦੀ ਦੀ ਸਮ੍ਰਿਤੀ-ਤਿਥੀ ਨੇੜੇ ਆਉਣ ਉੱਤੇ ਸਿੱਖੀ ਤੋਂ ਬੇ-ਮੁੱਖ ਅਤੇ ਅਗਿਆਨੀ ਸਿੱਖਾਂ ਨੇ ਇਸ ਮਹਾਨ ਸ਼ਹੀਦੀ ਨੂੰ ਛੁਟਿਆਉਣ ਅਤੇ ਸਿੱਖ ਸਿਧਾਂਤਾਂ ਅਤੇ ਸਿੱਖ ਤਵਾਰੀਖ਼ ਦਾ ਮੂੰਹ ਮੱਥਾ ਵਿਗਾੜਨ ਦੀ ਕੁਚੇਸ਼ਟਾ ਤੋਂ ਪ੍ਰੇਰਿਤ ਹੋ ਕੇ ਅਨੇਕ ਪ੍ਰਕਾਰ ਦੇ ਯਤਨ ਅਰੰਭੇ ਹੋਏ ਹਨ। ਤਾਂ ਜੁ ਸਿੱਖੀ ਦੇ ਸਿਧਾਂਤ ਅਤੇ ਇਸ ਦਾ ਮੁੱਢਲਾ ਇਤਿਹਾਸ ਹੀ ਤੋੜ ਮਰੋੜ ਕੇ, ਆਉਣ ਵਾਲੇ ਭਵਿੱਖ ਵਿੱਚ ਸਿੱਖੀ ਅਤੇ ਸਿੱਖਾਂ ਨੂੰ ਇਕ ਭੁੱਲੀ ਵਿਸਰੀ ਕਥਾ ਬਣਾ ਦਿੱਤਾ ਜਾਵੇ। ਡਾਕਟਰ ਫੌਜਾ ਸਿੰਘ ਐਮ.ਏ., ਪੀ.ਐੱਚ.ਡੀ., ਮੁਖੀ ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪਹਿਲਾ ਭਰਪੂਰ ਤੇ ਕੋਝਾ ਵਾਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਸਰਕਾਰੀ ਰਸਾਲੇ ਵਿੱਚ ਆਪਣਾ ਖੋਜ-ਆਧਾਰਿਤ ਲੇਖ ਹੇਠ ਲਿਖੇ ਅਨੁਸਾਰ ਛੱਪਵਾ ਕੇ ਕੀਤਾ ਹੈ।"

ਇਸ ਲੇਖ ਵਿੱਚ ਮੋਟੇ-ਮੋਟੇ ਨਤੀਜੇ ਇਹ ਦਰਸਾਏ ਗਏ ਹਨ ਕਿ:

(1) ਸ੍ਰੀ ਗੁਰੂ ਤੇਗ ਬਹਾਦਰ 'ਸ਼ਹੀਦ' ਨਹੀਂ ਸੀ ਹੋਏ, ਸਗੋਂ ਕਾਨੂੰਨ ਅਨੁਸਾਰ ਮ੍ਰਿਤੂ ਦੰਡ ਨੂੰ ਪ੍ਰਾਪਤ ਹੋਏ ਸੀ ਅਤੇ ਇਸ ਸਾਰੇ ਸਾਕੇ ਵਿੱਚ ਔਰੰਗਜ਼ੇਬ ਉੱਕਾ ਦੁੱਧ-ਧੋਤਾ ਅਤੇ ਨਿਰਦੋਸ਼ ਸੀ।

(2) ਸਿੱਖ ਇਤਿਹਾਸ ਅਤੇ ਗੁਰੂ ਗੋਬਿੰਦ ਸਿੰਘ ਦਾ ਇਹ ਬਿਆਨ ਕਿ ਗੁਰੂ ਤੇਗ ਬਹਾਦਰ ਜੀ ਨੂੰ ਕਸ਼ਮੀਰੀ ਪੰਡਿਤਾਂ ਦੀ ਬੇਨਤੀ ਦੇ ਫਲਸਰੂਪ, ਹਿੰਦੂ ਧਰਮ ਦੀ ਰੱਖਿਆ ਦਾ ਝੰਡਾ ਚੁੱਕਣ ਲਈ ਅਤੇ ਧਰਮ-ਪੂਜਾ ਨੂੰ ਥੰਮਣ ਦੇ ਦੋਸ਼ ਵਿੱਚ ਔਰੰਗਜ਼ੇਬ ਨੇ ਸ਼ਹੀਦ ਕੀਤਾ ਸੀ, ਇਹ ਉਕਾ ਨਿਰਮੂਲ ਹੈ।

(3) ਗੁਰੂ ਤੇਗ ਬਹਾਦਰ ਲੁੱਚੇ, ਲਫੰਗੇ ਲੋਕਾਂ ਨੂੰ ਇਕੱਠੇ ਕਰਕੇ ਅਤੇ ਹਥਿਆਰਬੰਦ ਕਰਕੇ, ਕਿਰਸਾਨਾਂ ਉੱਤੇ ਜੋ ਆਰਥਿਕ ਤੱਦੀ ਹੋ ਰਹੀ ਸੀ, ਉਸ ਦੀ ਟੇਕ ਲੈ ਕੇ ਰਾਜ ਵਿਰੁੱਧ ਵਿਦਰੋਹ ਕਰ ਰਹੇ ਸਨ, ਜਿਸ ਕਾਰਨ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਉਪਰੰਤ ਕਾਨੂੰਨ ਅਨੁਸਾਰ ਕਤਲ ਕਰ ਦਿੱਤੇ ਗਏ।

(ਨੋਟ-ਉਸ ਸਮੇਂ ਕਿਰਸਾਨਾਂ ਉੱਤੇ ਤੱਦੀ ਨਹੀਂ ਸੀ ਹੋ ਰਹੀ, ਸਗੋਂ ਹਿੰਦੂਆਂ ਉੱਤੇ ਆਰਥਿਕ ਬੋਝ ਪਾਉਣ ਲਈ ਜਜ਼ੀਆ ਟੈਕਸ ਲਗਾਇਆ ਜਾ ਰਿਹਾ ਸੀ)

(4) ਉਹ ਗ੍ਰਿਫਤਾਰ ਹੋਣ ਤੋਂ ਪਹਿਲਾਂ 'ਸੀਬਰ-ਉਲ-ਮੁਤਾਖਰੀਨੇ ਦੇ ਕਰਤਾ ਦੀ ਲਿਖਤ ਅਨੁਸਾਰ ਪਰਜਾ ਨੂੰ ਲੁੱਟਦੇ-ਪੁੱਟਦੇ ਰਹੇ ਸਨ। ਸਿਰਦਾਰ ਕਪੂਰ ਸਿੰਘ 'ਨਵੀਨ ਸਿੱਖਾਂ ਦੀ ਕੁਚੇਸ਼ਟਾ' ਦੇ ਸਿਰਲੇਖ ਹੇਠ ਲਿਖਦੇ ਹਨ ਕਿ ਡਾਕਟਰ ਫੌਜਾ ਸਿੰਘ ਜੀ ਇਤਿਹਾਸਕ ਚਾਰਜ, ਜਿਨ੍ਹਾਂ ਦੀ ਅੱਲ, ਅੱਜ ਕੱਲ੍ਹ ਕੁਝ ਵੇਹਲੜਾਂ ਤੇ ਗ੍ਰਾਮੀਨ ਕਿਸਮ ਦੇ ਲੋਕਾਂ ਨੇ, ਮੌਜਾ ਸਿੰਘ, ਐਹਜਾ ਸਿੰਘ ਉਹਜਾ ਸਿੰਘ, ਚੋਜਾ ਸਿੰਘ ਆਦਿ ਪਾ ਛੱਡੀ ਹੈ। ਸਪੱਸ਼ਟ ਹੈ ਕਿ ਉਕਤ ਇਹ ਜਿੰਨੀਆਂ-ਬੇ-ਸਿਰ ਪੈਰ ਅਤੇ ਨਿਰਾਧਾਰ ਗੱਲਾਂ ਡਾਕਟਰ ਫੌਜਾ ਸਿੰਘ ਨੇ ਕਹੀਆਂ ਹਨ, ਉਨ੍ਹਾਂ ਦਾ ਅਸਲ ਮਤਲਬ ਇਹ ਦਰਸਾਉਣਾ ਜਾਂ ਭੁਲੇਖਾ ਪਾਉਣਾ ਹੈ ਕਿ:

(1) ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਦੋਸ਼ੀ ਸ਼ਹਿਨਸ਼ਾਹ ਔਰੰਗਜ਼ੇਬ ਉੱਕਾ ਨਹੀਂ ਸੀ।

(2) ਗੁਰੂ ਤੇਗ ਬਹਾਦਰ ਜੀ ਦੇ ਕਤਲ ਦਾ ਕਾਰਨ ਕੋਈ ਧਰਮ-ਰੱਖਿਆ ਦੀ ਨਿਸ਼ਠਾ, ਹਿੰਦੂਆਂ ਦੇ ਧਰਮ ਦਾ ਬਚਾਅ, ਸਿੱਖ ਸਿਧਾਂਤਾਂ ਦੀ ਅਚੁੱਕ ਪ੍ਰੋੜਤਾ ਅਤੇ ਮਾਨਵ ਜਾਤੀ ਦੀ ਆਤਮਕ ਸੁਤੰਤਰਤਾ ਦੀ ਪੁਸ਼ਟੀ ਕਦਾਚਿਤ ਨਹੀਂ ਸੀ, ਸਗੋਂ ਉਹ **ਚੇਗੁਵੇਇਰਾ (Cheguevara)** ਵਾਂਗਰ ਮੱਲੋ-ਮੱਲੀ ਸਿਆਸੀ ਕ੍ਰਾਂਤੀ ਲਿਆਉਣ ਦੇ ਬੇ-ਸੋਚੇ ਸਮਝੇ ਯਤਨਾਂ ਵਿੱਚ ਮਾਰੇ ਗਏ।

ਸਿਰਦਾਰ ਕਪੂਰ ਸਿੰਘ ਹੋਰ ਵੀ ਸਪੱਸ਼ਟ ਕਰਦੇ ਹਨ ਕਿ "ਡਾਕਟਰ ਫੌਜਾ ਸਿੰਘ, ਝੂਠੇ ਮਨ-ਘੜਤ, ਤਵਾਰੀਖੀ ਹਵਾਲੇ ਭੀ ਦੇ ਰਿਹਾ ਹੈ ਅਤੇ ਤਵਾਰੀਖੀ ਹਵਾਲਿਆਂ ਨੂੰ ਬੇ-ਹਯਾਈ ਨਾਲ ਨਿਝਕ ਹੋ ਕੇ ਤੋੜ ਮਰੋੜ ਵੀ ਰਿਹਾ ਹੈ ਤਾਂ ਜੋ ਉਹ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੂੰ ਮਾਰਕਸਵਾਦ ਤੇ ਮਾਉਵਾਦ ਦਾ ਅਗੇਤਰਾ ਪਰਛਾਵਾਂ ਸਿੱਧ ਕਰ ਸਕੇ। ਸਿੱਖੀ ਨੂੰ ਨਿਰੰਕਾਰ ਦੀ ਪੂਜਾ ਅਤੇ ਧਰਮ-ਧੁਜਾ ਦੀ ਰੱਖਿਆ ਦੇ ਕਰਤੱਵ ਤੋਂ ਬੇ-ਮੁੱਖ

ਇਲਾਵਾ ਹੋਰ ਕੋਈ ਮੰਨਣਯੋਗ ਵਿਆਖਿਆ ਡਾਕਟਰ ਫੌਜਾ ਸਿੰਘ ਦੇ ਰਵੱਈਏ ਦੀ ਸੰਭਵ ਨਹੀਂ। ਜਿਸ ਯੂਨੀਵਰਸਿਟੀ ਦੇ ਇਤਿਹਾਸ-ਵਿਭਾਗ ਦੇ ਮੁਖੀ ਨੂੰ ਤਾਰੀਖ ਦੇ ਅਜਿਹੇ ਸਪੱਸ਼ਟ ਮਰਮਾਂ ਦੀ ਭੀ ਸੋਝੀ ਨਹੀਂ ਹੈ, ਉਹ ਵਿੱਦਿਆਰਥੀਆਂ ਨੂੰ ਕੀ ਪੜ੍ਹਾਉਂਦਾ ਹੋਵੇਗਾ।"

ਡਾ: ਫੌਜਾ ਸਿੰਘ ਵੱਲੋਂ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਬਾਰੇ ਖੋਜ ਪੜਤਾਲ ਦਾ ਬਹਾਨਾ ਬਣਾ ਕੇ ਕੀਤੀਆਂ ਗਈਆਂ ਨਿਰਮੂਲ ਟਿੱਪਣੀਆਂ, ਬੇ-ਥਵੀਆਂ, ਯੱਭਲੀਆਂ ਅਤੇ ਲਿੱਚ-ਗੜਿਚੀਆਂ ਦਾ ਜੁਆਬ ਦੇਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿਰਦਾਰ ਕਪੂਰ ਸਿੰਘ ਦੀ ਡਿਊਟੀ ਲਾਈ ਸੀ। ਸਿਰਦਾਰ ਕਪੂਰ ਸਿੰਘ ਨੇ ਇਤਿਹਾਸ ਦੇ ਹਵਾਲਿਆਂ ਦੇ ਆਧਾਰ 'ਤੇ ਡਾ: ਫੌਜਾ ਸਿੰਘ ਦੀ, ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਬਾਰੇ ਕੀਤੀ ਖੋਜ ਨੂੰ ਗਲਤ ਸਾਬਤ ਕਰ ਦਿੱਤਾ ਸੀ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ 'ਸਹਿਜੇ ਰਚਿਓ ਖਾਲਸਾ' ਵਿੱਚੋਂ 'ਅਕਾਲ ਫ਼ਤਹ' ਦੇ ਅਧਿਆਏ ਦਾ ਹਵਾਲਾ ਦੇਣਾ ਵੀ ਕੁਥਾਂ ਨਹੀਂ ਹੋਵੇਗਾ ਕਿ :"ਪੂਰਬ ਸਰ ਹੋ ਗਿਆ, ਗੁਰੂ ਜੀ ਆਪਣੇ ਪਰਿਵਾਰ ਨਾਲ ਅਨੰਦਪੁਰ ਵਾਪਸ ਆ ਗਏ, ਫੇਰ ਕੁਝ ਦੇਰ ਮਾਲਵੇ ਵਿੱਚ ਪ੍ਰਚਾਰ ਦੌਰੇ ਕੀਤੇ, ਅਤੇ ਏਧਰ ਅਨੰਦਪੁਰ ਦੀਆਂ ਰੌਣਕਾਂ ਦਿਨੋਂ-ਦਿਨ ਵੱਧਣ ਲੱਗੀਆਂ। ਇਕ ਦਿਨ ਉਥੇ ਕਸ਼ਮੀਰ ਤੋਂ ਕੁਝ ਪੰਡਿਤ ਆਏ, ਜਿਨ੍ਹਾਂ ਦੇ ਦਿਲ ਉਦਾਸੀ ਨਾਲ ਭਰੇ ਹੋਏ ਸਨ ਅਤੇ ਕਿਸੇ ਆਸਰੇ ਨੂੰ ਟੋਲਦੇ ਟੋਲਦੇ ਗੁਰੂ ਤੇਗ ਬਹਾਦਰ ਦੇ ਦਰਬਾਰ ਵਿੱਚ ਪਹੁੰਚ ਗਏ। ਉਨ੍ਹਾਂ ਨੇ ਔਰੰਗਜ਼ੇਬ ਦੇ ਜੁਲਮ ਵਿਰੁੱਧ ਫਰਿਆਦ ਕੀਤੀ। ਹਜ਼ੂਰ ਨੇ ਫਰਿਆਦ ਸੁਣੀ ਅਤੇ ਕਿਸੇ ਗਹਿਰ-ਗੰਭੀਰ ਉਦਾਸੀ ਨਾਲ ਭਰ ਗਏ, ਉਸ ਵੇਲੇ ਨੌਂ ਸਾਲ ਦੇ ਗੋਬਿੰਦ ਸਿੰਘ ਨੇ ਆਪਣੇ ਪਿਤਾ ਨੂੰ ਆਣ ਵਖਾਲੀ ਦਿੱਤੀ, ਅਤੇ ਉਨ੍ਹਾਂ ਦੀ ਉਦਾਸੀ ਦਾ ਕਾਰਨ ਪੁੱਛਿਆ। ਗੁਰੂ ਤੇਗ ਬਹਾਦਰ ਜੀ ਨੇ ਦੱਸਿਆ ਕਿ ਇਨਸਾਨ ਦੁਖੀ ਹੈ ਅਤੇ ਕਿਸੇ ਪੂਰਨ ਮਹਾਂਪੁਰਖ, ਪੂਰਨ ਮਰਦ ਦੇ ਸ਼ਹੀਦ ਹੋਣ ਦਾ ਵਕਤ ਆ ਗਿਆ ਹੈ। ਗੁਰੂ ਗੋਬਿੰਦ ਸਿੰਘ ਨੇ ਹੈਰਾਨ ਹੋ ਕੇ ਪੁੱਛਿਆ ਕਿ ਆਪ ਤੋਂ ਬਿਨਾਂ ਪੂਰਨ ਮਹਾਂਪੁਰਖ, ਪੂਰਨ ਮਰਦ ਕੌਣ ਹੈ ਗੁਰੂ ਤੇਗ ਬਹਾਦਰ ਨੇ ਖੁਸ਼ੀ ਵਿੱਚ ਪੁੱਤਰ ਨੂੰ ਚੁੰਮਿਆ ਅਤੇ ਅਸੀਸ ਦਿੱਤੀ ਅਤੇ ਪੰਡਿਤਾਂ ਨੂੰ ਚਿਰੰਜੀਵ ਧ੍ਰਵਾਸ ਦੇ ਕੇ ਵਾਪਸ ਭੇਜ ਦਿੱਤਾ। ਉਧਰ ਦੁਸ਼ਮਨ ਲੋਕਾਂ ਨੇ ਔਰੰਗਜ਼ੇਬ ਨੂੰ ਜਾ ਸਿਖਾਇਆ ਕਿ ਜੇ ਹਿੰਦੋਸਤਾਨ ਨੂੰ 'ਦਾਰੁਲ-ਇਸਲਾਮ' ਵਿੱਚ ਬਦਲਣਾ ਹੈ, ਤਾਂ ਗੁਰੂ ਤੇਗ ਬਹਾਦਰ ਨੂੰ ਮੁਸਲਮਾਨ ਬਣਾ ਲਵੋ। ਸ਼ਹਿਨਸ਼ਾਹ ਨੇ ਕੁਝ ਅਹਿਦੀਏ ਗੁਰੂ ਜੀ ਵੱਲ ਭੇਜੇ, ਪਰ ਗੁਰੂ ਤੇਗ ਬਹਾਦਰ ਸਾਹਿਬ ਦੇ ਇਲਾਹੀ ਨੂਰ ਨੇ ਅਹਿਦੀਆਂ ਉੱਤੇ ਐਸਾ ਅਸਰ ਪਾਇਆ ਕਿ ਉਹ ਕੇਵਲ ਗੁਰੂ ਜੀ ਤੋਂ ਦਿੱਲੀ ਆਉਣ ਲਈ ਇਕਰਾਰ ਲੈ ਕੇ ਵਾਪਿਸ ਚਲੇ ਗਏ। ਗੁਰੂ ਜੀ ਆਪਣੀਆਂ ਪਿਆਰੀਆਂ ਸੰਗਤਾਂ ਨੂੰ ਆਖਰੀ ਦਰਸ਼ਨ ਦੇਣ ਲਈ ਮਾਲਵੇ ਵਿੱਚ ਗਏ ਅਤੇ ਦੋ ਮਹੀਨਿਆਂ ਪਿੱਛੋਂ ਆਗਰੇ ਪਹੁੰਚ ਗਏ।

ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਨਾਲ ਸੰਬੰਧਿਤ ਉਪਰੋਕਤ ਕਥਾ ਨੂੰ ਧਿਆਨ ਵਿੱਚ ਰੱਖ ਕੇ ਕੁਝ ਅਣਜਾਣ ਇਤਿਹਾਸਕਾਰ ਅਕਸਰ ਇਹ ਆਖਦੇ ਹਨ ਕਿ ਗੁਰੂ ਤੇਗ ਬਹਾਦਰ ਜੀ ਹਿੰਦੂ ਧਰਮ ਨੂੰ ਬਚਾਉਣ ਲਈ ਸ਼ਹੀਦ ਹੋਏ ਸੁਨ। ਅਸੀਂ ਇਸ ਕਥਨ ਨਾਲ ਸਹਿਮਤ ਨਹੀਂ, ਕਿਉਂਕਿ ਪਿਛਲੇ ਗੁਰੂ ਸਾਹਿਬਾਨ ਦੇ ਜੀਵਨ, ਗੁਰੂ ਗ੍ਰੰਥ ਸਾਹਿਬ ਅਤੇ ਸਮੁੱਚੇ ਰੂਪ ਵਿੱਚ ਗੁਰੂਨਾਨਕ-ਸੱਚ ਇਸ ਗੱਲ ਦੀ ਪੁਸ਼ਟੀ ਨਹੀਂ ਕਰਦੇ ਕਿ ਗੁਰੂ ਤੇਗ ਬਹਾਦਰ ਸਾਹਿਬ ਹਿੰਦੂ ਧਰਮ ਨੂੰ ਬਚਾਉਣ ਲਈ ਸ਼ਹੀਦ ਹੋਏ ਸਨ। ਸਾਡੇ ਖਿਆਲ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਚਾਰ ਅਸਲੀਅਤਾਂ ਨੂੰ ਪ੍ਰਕਾਸ਼ਮਾਨ ਕਰਦੀ ਹੈ: (1) ਉਨ੍ਹਾਂ ਰਾਹਾਂ ਨੂੰ ਬਚਾਉਣਾ ਜੋ ਕਿ ਪੂਰਨ ਸਨ। (2) ਔਰੰਗਜ਼ੇਬ ਜਿਸ ਇਸਲਾਮੀ ਜਨੂੰਨ ਦਾ ਪੁਜਾਰੀ ਸੀ, ਉਸ ਨਾਲ ਆਖਰੀ ਮਰਦ ਦੇ ਸੁਪਨੇ ਨੂੰ ਜਰਬ ਪਹੁੰਚਦੀ ਸੀ, ਸੋ ਗੁਰੂ ਜੀ ਨੇ ਇਸ ਨੂੰ ਰੋਕਣਾ ਸੀ। (3) ਤੀਸਰੇ ਰਾਹ ਦਾ ਸਪੱਸ਼ਟ ਐਲਾਨ ਕਰਨਾ ਸੀ। (4) ਸਿੱਖ ਸ਼ਹੀਦੀ ਨੂੰ ਨਵੇਂ ਅਰਥਾਂ ਨਾਲ ਭਰਪੂਰ ਕਰਨਾ ਅਤੇ ਮੌਤ ਦੇ ਅਧਿਆਤਮਕ ਸਰੂਪ ਵਿੱਚ ਇਕ ਨਵੀਂ ਤਸੀਰ ਪੈਦਾ ਕਰਨੀ।

-(ਸਹਿਜੇ ਰਚਿਓ ਖਾਲਸਾ, ਅਕਾਲ ਫਤਹਿ ਪੰਨਾ 227)

ਜਦੋਂ ਵੀ ਕੋਈ ਸਿੱਖ ਵਿਰੋਧੀ ਸਿੱਖ ਇਤਿਹਾਸ ਨੂੰ ਵਿਗਾੜਨ ਦੀ ਕੋਸ਼ਿਸ਼ ਕਰਦਾ ਜਾਂ ਸਿੱਖਾਂ ਨੂੰ ਹਿੰਦੂ ਸਿੱਧ ਕਰਨ ਬਾਰੇ ਕੁਝ ਲਿਖਦਾ ਸੀ ਤਾਂ 'ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸਿੱਖ ਵਿਦਵਾਨਾਂ ਕੋਲੋਂ ਉਸ ਦਾ ਮੂੰਹ ਤੋੜਵਾਂ ਜੁਆਬ ਲਿਖਵਾਉਂਦੀ ਸੀ। ਪਿਛਲੇ ਕਈ ਸਾਲਾਂ ਤੋਂ ਭਾਰਤ ਵਰਸ਼ ਦੀ ਬਹੁਗਿਣਤੀ ਵੱਲੋਂ ਸਮੁੱਚੀ ਸਿੱਖ ਕੌਮ ਨੂੰ ਯੋਜਨਾ-ਬੱਧ ਤਰੀਕੇ ਨਾਲ ਬਦਨਾਮ ਅਤੇ ਰੁੱਸਵਾ ਕਰਨ ਦੀਆਂ ਭਰਪੂਰ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਇਸੇ ਹੀ ਸਬੰਧ ਵਿੱਚ 'ਇੰਡੀਅਨ ਐਕਸਪ੍ਰੈੱਸ' ਨੇ ਆਪਣੇ 12-13 ਅਤੇ 14 ਮਈ 1982 ਦੇ ਪਰਚਿਆਂ ਵਿੱਚ ਅਰੁਣ ਸ਼ੋਰੀ ਨਾਂ ਦੇ ਆਪਣੇ ਹੀ ਇਕ ਕਾਲਮ ਨਵੀਸ ਦੇ ਤਿੰਨ ਲੇਖ ਛਾਪੇ ਸਨ। ਇਨ੍ਹਾਂ ਲੇਖਾਂ ਦੁਆਰਾ ਇਸ ਕਾਲਮ ਨਵੀਸ ਨੇ ਸਿੱਖ ਕੌਮ ਦੇ ਪਰਮ ਪਵਿੱਤਰ ਸਿਧਾਂਤਾਂ ਅਤੇ ਰਵਾਇਤਾਂ ਦਾ ਮੂੰਹ ਮੁਹਾਂਦਰਾ ਹੀ ਨਹੀਂ ਵਿਗਾੜਿਆ, ਸਗੋਂ ਉਨ੍ਹਾਂ ਦੀ ਖਿੱਲੀ ਉਡਾਉਣ ਦੀ ਅਤਿ ਨਿੰਦਾ ਜਨਕ ਕੋਸ਼ਿਸ਼ ਵੀ ਕੀਤੀ ਹੈ ਤਾਂ ਜੋ ਸਮੁੱਚੀ ਕੌਮ ਨੂੰ ਨਸ਼ਰ ਅਤੇ ਨਿਰ-ਉਤਸ਼ਾਹਤ (demoralize) ਕੀਤਾ ਜਾ ਸਕੇ। ਅਰੁਣ ਸ਼ੋਰੀ ਦੇ ਲੇਖਾਂ ਦਾ ਸਾਰ ਅੰਸ਼ ਸੀ ਕਿ: ਸਿੱਖ ਕੌਮ ਦੇ ਆਗੂ ਹਮੇਸ਼ਾ ਬੇ-ਸਮਝ ਅਤੇ ਬੇ-ਮਕਸਦ ਰਹੇ ਹਨ। ਉਹ ਇਤਿਹਾਸ ਵਿੱਚ ਕਦੇ ਵੀ ਕੋਈ ਉਸਾਰੂ ਭੂਮਿਕਾ ਨਹੀਂ ਨਿਭਾਅ ਸਕੇ। ਸਿੱਖ ਕੌਮ ਨਾਲ ਭਾਰਤ ਵਿੱਚ ਕਿਸੇ ਕਿਸਮ ਦਾ ਕੋਈ ਵਿਤਕਰਾ ਨਹੀਂ ਹੋ ਰਿਹਾ। 'ਪੰਥ ਨੂੰ ਖਤਰੇ' ਦਾ ਨਾਹਰਾ ਐਵੇਂ ਸ਼ੋਸ਼ਾ ਹੀ ਹੈ, ਜੋ ਸਵਾਰਥੀ ਅਤੇ ਸ਼ਰਾਰਤੀ ਅਨਸਰਾਂ ਵੱਲੋਂ ਸਮੇਂ-ਸਮੇਂ ਛੇੜਿਆ ਜਾਂਦਾ ਹੈ। ਸਿੱਖ ਤਾਂ ਹਿੰਦੂ ਮਤ ਦਾ ਹਿੱਸਾ ਹੀ ਹਨ ਅਤੇ ਇਨ੍ਹਾਂ ਦੀ ਆਪਣੀ ਨਾ ਤਾਂ ਕੋਈ ਅੱਡਰੀ ਹਸਤੀ ਹੈ ਤੇ ਨਾ ਹੀ ਕੋਈ ਅੱਡਰਾ ਮਜ਼ੁਬ। ਖਾਲਸੇ ਦਾ ਮਤਲਬ ਤਾਂ ਕੇਵਲ ਖਾਲਸ (Pure) ਹੈ ਅਤੇ ਇਸ ਦੇ ਕਕਾਰ ਅਤੇ ਰਹਿਤ-ਮਰਿਯਾਦਾ ਵਕਤੀ ਹੀ ਸੀ, ਜਿਸ ਦੀ ਅਜੋਕੀ ਦੁਨੀਆਂ ਵਿੱਚ ਕੋਈ ਤੁੱਕ ਨਹੀਂ। ਸਿੱਖਾਂ ਦੀਆਂ ਧਾਰਮਿਕ ਰਵਾਇਤਾਂ ਅਤੇ ਰਹੁ ਰੀਤੀਆਂ ਐਵੇਂ ਫੋਕੀਆਂ ਜਿਹੀਆਂ ਹਨ, ਜਿਨ੍ਹਾਂ ਦੀ ਹੁਣ ਕੋਈ ਲੋੜ ਨਹੀਂ। ਮਹਾਰਾਜਾ ਰਣਜੀਤ ਸਿੰਘ, ਬੰਦਾ ਸਿੰਘ ਬਹਾਦਰ ਅਤੇ ਭਾਈ ਮਤੀ ਦਾਸ ਆਦਿ ਹਿੰਦੂ ਸਨ ਅਤੇ ਉਹ ਹਿੰਦੂ-ਮਤ ਦੀ ਸ਼ਾਨ ਹਿੱਤ ਹੀ ਲੜਦੇ ਮਰਦੇ ਰਹੇ। ਆਪਣੇ ਲੇਖਾਂ ਦੇ ਅੰਤ ਵਿੱਚ 'ਸੈਕੂਲਰਇਜ਼ਮ' ਦੇ ਇਹ ਉਚੇਚੇ ਮੁਦੱਈ ਨੇ ਭਾਰਤ ਸਰਕਾਰ ਨੂੰ ਸਲਾਹ ਦਿੱਤੀ ਸੀ ਕਿ ਜੇ ਮੁਲਕ ਵਿੱਚ ਅਮਨ ਚੈਨ ਚਾਹੁੰਦੇ ਹੋ ਤਾਂ ਸਿੱਖ ਕੌਮ ਨੂੰ ਪੂਰੀ ਸਖਤੀ ਨਾਲ ਦਬਾਉ ਅਤੇ ਇਸ ਨੂੰ ਉਤਨੀ ਦੇਰ ਤੱਕ ਸੁੱਖ ਦਾ ਸਾਹ ਨਾ ਲੈਣ ਦਿਉ, ਜਦ ਤੱਕ ਇਹ ਆਪਣੀ ਅੱਡਰੀ ਹਸਤੀ ਮਿਟਾ ਕੇ ਹਿੰਦੂ ਧਰਮ ਵਿੱਚ ਸ਼ਾਮਿਲ ਨਹੀਂ ਹੋ ਜਾਂਦੀ, ਭਾਰਤ ਸਰਕਾਰ ਅਰੁਣ ਸ਼ੋਰੀ ਦੀ ਇਸ ਸਲਾਹ 'ਤੇ ਪੁਰਜ਼ੋਰ ਅਮਲ ਕਰ ਰਹੀ ਹੈ।

ਅਰੁਣ ਸ਼ੋਰੀ ਦੀ ਇਸ ਪਾਲਿਟਿਕਸ ਆਫ ਪੈਡਰਿੰਗ' ਨਾਂ ਦੀ ਲੇਖ ਲੜੀ ਦੇ ਜੁਆਬ ਵਿੱਚ ਸ: ਗੁਰਚਰਨ ਸਿੰਘ ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ: ਭਾਨ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ ਦੀ ਪ੍ਰੇਰਨਾ ਸਦਕਾ ਸ: ਦਵਿੰਦਰ ਸਿੰਘ ਦੁੱਗਲ ਨੇ ਅਰੁਣ ਸ਼ੋਰੀ ਦੇ ਲੇਖਾਂ ਦਾ ਜੁਆਬ ਦਿੱਤਾ ਸੀ।

—0—

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਅੱਜ ਕਲ ਦਾ ਸਮਾਜ ਤੇ ਰੀਤਾਂ ਰਿਵਾਜ਼

*ਬਖਸ਼ੀਸ਼ ਸਿੰਘ ਅਟਵਾਲ*
*9464017468*

ਅੱਜ ਕਲ ਦੇ ਸਮਾਜ ਵੱਲ ਦੇਖ ਕੇ, ਮਨ ਅੰਦਰ ਵਿਚਾਰ ਪੈਦਾ ਹੁੰਦੇ ਹਨ ਕਿ ਲੋਕ ਬਹੁਤੀਆਂ ਰੀਤਾਂ ਰਸਮਾਂ ਦੀ ਜਕੜ ਅੰਦਰ ਘਿਰੇ ਹੋਏ ਨਜ਼ਰ ਆਉਂਦੇ ਹਨ। ਅਮੀਰ ਤੇ ਸਰਦੇ ਪੁੱਜਦੇ ਆਦਮੀ ਰੀਤਾਂ ਰਿਵਾਜ਼ ਵੀ ਕਰੀ ਜਾਣ ਤਾਂ ਉਨ੍ਹਾਂ ਦਾ ਸਰਦਾ ਹੈ। ਪਰ ਦੇਖਣ ਵਿੱਚ ਆਉਂਦਾ ਹੈ ਕਿ ਪੈਸੇ ਪੱਖੋਂ ਕਮਜ਼ੋਰ ਤੇ ਗਰੀਬ ਵਰਗ ਵੀ ਪੁਰਾਣੀਆਂ ਰਹੁ ਰੀਤਾਂ ਨੂੰ ਵੀ ਛੱਡਣਾ ਨਹੀਂ ਚਾਹੁੰਦਾ। ਲੋਕ ਸੋਚ ਦੇ ਹਨ ਕਿ ਜੇ ਮੈਂ ਇਸ ਮੌਕੇ ਤੇ ਖੁੱਲ੍ਹਾ ਡੁੱਲਾ ਖਰਚ ਨਾ ਕੀਤਾ ਤਾਂ ਸਮਾਜ ਮੈਨੂੰ ਘਟੀਆ ਸਮਝੇਗਾ। ਇਸੇ ਸੋਚ ਨਾਲ ਲੋਕ ਇਕ ਦੂਜੇ ਦੀ ਪੈੜ ਮਗਰ ਤੁਰੇ ਜਾਂਦੇ ਹਨ। ਅੱਸੀ ਬਿਆਸੀ ਸਾਲਾਂ ਦੀ ਉਮਰ ਭੋਗ ਕੇ ਚਿੰਤਾ ਮਰ ਗਿਆ। ਚਿੰਤੇ ਦੇ ਚਾਰ ਪੁੱਤਰ ਸਨ ਬੰਤਾ, ਗਿਆਨ, ਤਰਸੇਮ ਅਤੇ ਫਕੀਰ ਚਾਰੇ ਹੀ ਸ਼ਾਦੀ ਸ਼ੁਧਾ ਸਨ। ਬੁਢੇ ਚਿੰਤੇ ਨੂੰ ਦਾਗ ਦਿੱਤਾ। ਲੱਡੂ ਵੰਡ ਕੇ ਮੁਕਾਣਾ ਬੰਦ ਕਰ ਦਿੱਤੀਆਂ ਭੋਗ ਵਾਲਾ ਦਿਨ ਸਾਰੇ ਰਿਸ਼ਤੇਦਾਰਾਂ ਬਾਕੀ ਭਾਈ ਚਾਰੇ ਨੂੰ ਦਸ ਦਿੱਤਾ ਅਜੋਕੇ ਸਮੇਂ ਤੋਂ ਕੁਝ ਸਾਲ ਪਹਿਲਾਂ ਭੋਗ ਵਾਲੇ ਦਿਨ ਨੂੰ ਲੋਕ ਕਹਿੰਦੇ ਹੁੰਦੇ ਸੀ ਬੁੱਢੇ ਦਾ ਕੱਠ ਕਰਨਾ ਹੈ।ਇਕੱਠ ਵਾਲੇ ਦਿਨ ਬਹੁਤ ਹੀ ਵਧੀਆ ਤੇ ਆਉਣ ਵਾਲੀ ਖਲਕਤ ਨੂੰ ਸਮਝ ਕੇ ਵਧੇਰੇ ਹੀ ਪਕਵਾਨ ਤਿਆਰ ਕੀਤਾ ਗਿਆ। ਲੋਕ ਧੜਾਧੜ ਆ ਰਹੇ ਹਨ। ਘਰ ਜਗਾ ਭਾਵੇਂ ਬਹੁਤ ਖੁੱਲ੍ਹੀ ਸੀ ਪਰ ਫਿਰ ਵੀ ਬਾਹਰ ਪਿੱਪਲ ਦੀ ਛਾਵੇਂ ਦਰੀਆਂ ਵਿਛਾਉਣੀਆਂ ਪਈਆਂ। ਪਾਠ ਦੀ ਅਰਦਾਸ ਤੋਂ ਬਾਅਦ ਰੋਟੀ ਖਵਾਉਣੀ ਸ਼ੁਰੂ ਕੀਤੀ ਗਈ। ਤਿੰਨ ਚਾਰ ਪੂਰ ਰੋਟੀ ਖੁਆ ਚੁੱਕੇ ਤਾਂ ਦਾਲਾਂ ਸਬਜ਼ੀਆਂ ਰੋਟੀਆਂ ਥੁੜ ਗਈਆਂ। ਫਿਰ ਨਾਲ ਦੀ ਨਾਲ ਪਕਾ ਕੇ ਬੁੱਤਾ ਲਾਇਆ। ਥੋੜ੍ਹੀ ਦੇਰ ਬਾਅਦ ਦਸ ਪੰਦਰਾਂ ਬੀਬੀਆਂ ਭੈਣਾਂ ਪੰਜ ਸੱਤ ਬੰਦੇ ਹੋਰ ਸਰੀਕੇ ਵਾਲੇ ਵਾਲੇ ਵੀ ਸਾਰੇ ਦੇਖ ਦਿਖਾਲੇ ਵਸ 'ਤੇ ਬੈਠਾ ਗਏ। ਚਿੰਤੇ ਦੇ ਮੁੰਡੇ ਬੰਤੇ ਲਈ ਨਾਨਕਿਆਂ ਵਲੋਂ ਪੱਗ ਬਨ੍ਹਾਈ ਗਈ ਬੰਤਿਆਂ ਤੂੰ ਚਿੰਤੇ ਦੀ ਥਾਂ ਉਹਦੀ ਕਬੀਲਦਾਰੀ ਦਾ ਮੁੱਖ ਜਿੰਮੇਵਾਰ ਹੈ। ਬੰਤੇ ਦੇ ਸੌਰਿਆਂ ਵਲੋਂ ਬੰਤੇ ਲਈ ਤੋਲਾ ਸੋਨੇ ਦਾ ਕੜਾ ਉਹਦੇ ਘਰ ਵਾਲੀ ਲਈ ਵਾਲੀਆਂ ਬੱਚਿਆਂ ਦੇ ਕੱਪੜੇ ਅਤੇ 2000 ਰੁਪਏ ਨਗਦ ਦਿੱਤਾ ਗਿਆ। ਦੇਖਣ ਵਾਲਿਆਂ ਵੱਲੋਂ ਵਾਹ-ਵਾਹ ਚੰਗਾ ਮੰਨਿਆ ਗਿਆ। ਗਿਆਨ ਅਤੇ ਤਰਸੇਮ ਦੇ ਰਿਸ਼ਤੇਦਾਰਾਂ ਨੇ ਵੀ ਦੋਹਾਂ ਨੂੰ ਮੁੰਦੀਆਂ ਪਾਈਆਂ ਦੋਹਾਂ ਹੀ ਆਪਣੀਆਂ ਧੀਆਂ ਭੈਣਾਂ ਨੂੰ ਵਾਲੀਆਂ ਤੇ ਕੱਪੜੇ ਦਿੱਤੇ। ਚਿੰਤੇ ਦਾ ਚੌਉਥਾ ਮੁੰਡਾ ਜਿਸਦਾ ਨਾਮ ਫਕੀਰ ਹੈ। ਉਹਦੇ ਘਰ ਵਾਲੀ ਬੀਬੀ ਦੇ ਭਰਾ ਭਰਜਾਈ ਲਈ ਇੱਕ ਸੂਟ ਪੱਗ ਹੀ ਲਿਆ। ਇਹ ਦੇਖਣ ਵਾਲੇ ਕੰਨੋ ਸੰਨ੍ਹੀ ਹੋਣ ਲੱਗ ਪਏ । ਕਹਿੰਦੇ ਫਕੀਰ ਦੇ ਰਿਸ਼ਤੇਦਾਰ ਨੇ ਤਾਂ ਲਿਦ ਹੀ ਕਰ ਦਿੱਤੀ ਏਦੂੰ ਤਾਂ ਨਾ ਆਉਂਦੇ। ਫਕੀਰ ਦੀ ਪਤਨੀ ਨੇ ਸੂਟ ਪੱਗ ਚੁੱਕੇ ਤਾਂ ਜਾਕੇ ਅੰਦਰ ਵੜਕੇ ਰੋਣ ਲੱਗ ਪਈ ਕਹਿੰਦੀ ਹਾਏ ! ਰੱਬਾ ਮੇਰਾ ਭਰਾ ਗਰੀਬ ਹੋਣ ਕਰਕੇ ਮੇਰੀ ਲੋਕਾਂ ਸਾਹਮਣੇ ਹਾਨੀ ਹੋਈ ਹੈ। ਮੇਰੀਆਂ ਜਠਾਣੀਆਂ ਮੈਨੂੰ ਤਾਨੇ ਮੇਹਣੇ ਮਾਰਿਆ ਕਰਨਗੀਆਂ। ਵੱਡੀ ਜਠਾਣੀ ਤੇਜੋ ਤਾਂ ਸਾਰੀਆਂ ਤੋਂ ਬੁੜਬੋਲੀ ਹੈ। ਕਿਸੇ ਵੇਲੇ ਤਾਨ ਤੇ ਆ ਗਈ ਤਾਂ ਮੁਆਫ ਨਹੀਂ ਕਰੇਗੀ। ਏਦਾਂ ਆਪਣੇ ਆਪ ਨਾਲ ਗੱਲਾਂ ਕਰਦੀਆਂ ਤਾਂ ਭਰਾ ਭਰਜਾਈ ਵੀ ਕੋਲ ਆ ਬੈਠੇ। ਐਵੇਂ ਬੁੱਸ ਬੁੱਸ ਕਰਦੀ ਹੋਈ ਹੌਲੀ ਹੌਲੀ ਰਿਸ਼ਤੇਦਾਰ ਭਰਾ ਭਰਜਾਈ ਤੇ ਨਹੋਰੇ ਸਿੱਟਦੀ ਹੈ। ਫਕੀਰ ਵੀ ਨਿਮੂਝਾਣਾ ਜਿਹਾ ਹੋਇਆ ਅੰਦਰ ਆ ਬੈਠਾ। ਰਿਸ਼ਤੇਦਾਰਾਂ ਨੂੰ ਪੁੱਛਦਾ ਤੁਸੀਂ ਰੋਟੀ ਖਾ ਲਈ ਹੈ। ਹਾਂ ਭਾਅ ਜੀ ਖਾਅ ਲਈ ਸੀ ਜਦੋਂ ਤੁਸੀਂ ਦੁਆਰਾ ਪਕਾਈਆਂ ਸੀ। ਉਦੋਂ ਹੀ ਸਾਡੀ ਵਾਰੀ ਆਈ ਸੀ। ਫਕੀਰ ਦੇ ਰਿਸ਼ਤੇਦਾਰ ਕਹਿੰਦੇ ਚੰਗਾ ਭਾਜੀ, ਭੈਣ ਜੀ ਅਸੀਂ ਹੁਣ ਚਲਦੇ ਹਾਂ ਦਿਨ ਵੀ ਥੋੜ੍ਹਾ ਹੀ ਰਹਿੰਦਾ ਹੈ ਆਹ ਲੋਹੜੀ ਵਿੱਚ ਚਾਰ ਪੰਜ ਮਹੀਨੇ ਰਹਿੰਦੇ ਹਨ ਅਸੀਂ ਲੋਹੜੀ ਤੇ ਆਵਾਂਗੇ। ਕਰੀਏ ਕੀ, ਮੈਂ ਆਪ ਤਿੰਨ ਮਹੀਨੇ ਬਹੁਤ ਬੀਮਾਰ ਰਿਹਾ ਹਾਂ ਇਹ ਤੁਹਾਡੀ ਭਰਜਾਈ ਦਿਹਾੜੀ ਦੱਪਾ ਕਰਕੇ ਬੱਚਿਆਂ ਦਾ ਤੇ ਮੇਰਾ ਢਿੱਡ ਭਰਦੀ ਰਹੀ ਹੈ। ਇਲਾਜ ਵੀ ਬਹੁਤ ਮਹਿੰਗਾ ਹੋ ਗਿਆ ਹੈ। ਅਜੇ ਅਸੀਂ ਦਵਾਈਆਂ ਵਾਲਿਆਂ ਦੇ ਪੈਸੇ ਦੇਣੇ ਹਨ। ਭੈਣ ਦੇ ਸਿਰ 'ਤੇ ਹੱਥ ਰੱਖ ਕੇ ਬੋਲੇ। ਅੱਛਾ ਭਾਜੀ ਬੈਠੋ ਜਦੋਂ ਬਾਹਰ ਨਿਕਲੇ ਤਾਂ ਬੁੜੀਆਂ ਗੱਲਾਂ ਕਰਦੀਆਂ ਸੁਣੀਆਂ। ਆਹ ਫਕੀਰ ਦੇ ਰਿਸ਼ਤੇਦਾਰ ਤਾਂ ਬਹੁਤ ਹੀ ਮਾੜੇ ਜਿਹੇ ਹਨ। ਮਲਕੀਤੋ ਕਹਿੰਦੀ ਹਾਂ, ਹਾਂ ਤਦੇ ਤਾਂ ਫਕੀਰ ਦੇ

ਘਰ ਵਾਲੀ ਅੰਦਰ ਬੈਠੀ ਰੋਂਦੀ ਸੀ। ਸ਼ਰਮ ਦੀ ਮਾਰੀ ਅਜੇ ਤੱਕ ਬਾਹਰ ਨਹੀਂ ਆਈ। ਬਲਵੀਰ ਕੌਰ ਕਹਿੰਦੀ ਭੈਣੇ ਮੁੰਡਿਆਂ ਨੇ ਚਿੰਤੇ ਦਾ ਕੱਠ ਤਾਂ ਵਧੀਆਂ ਕੀਤਾ, ਸੁਰਿੰਦਰ ਕੌਰ ਕਹਿੰਦੀ ਛੱਡੋ ਨੀ ਅੱਜ ਕੱਠ ਕਰਨ ਤੋਂ ਬਿਨਾ ਕੀ ਥੁੜਿਆ ਹੋਇਆ ਸੀ। ਪਹਿਲਾਂ ਤਾਂ ਮੁੰਡਿਆਂ ਨੇ ਬੁੱਢਾ ਵੰਡਿਆ ਹੋਇਆ ਸੀ ਅੱਠ ਦਿਨ ਬੁੱਢੀ ਨੂੰਹ ਅੱਠ ਦਿਨ ਦੂਜੀ ਫਿਰ ਤੀਜੀ ਤੇ ਮਹੀਨੇ ਦੇ ਅਖੀਰਲੇ ਹਫਤੇ ਫਕੀਰ ਦੇ ਘਰ ਵਾਲੀ ਰੋਟੀ ਚਾਹ ਭੇਜ ਦੀ ਸੀ, ਤੂੜੀ ਵਾਲੇ ਅੰਦਰ ਬੁਢੇ ਦਾ ਮੰਜਾ ਸੀ ਮੇਰਾ ਘਰ ਤਾਂ ਇਨ੍ਹਾਂ ਦੇ ਗੁਆਂਢ ਹੋਣ ਕਰਕੇ, ਮੈਨੂੰ ਤਾਂ ਸਾਰਾ ਪਤਾ ਹੈ। ਬੁੱਢਾ ਕਈ ਵਾਰੀ ਦਵਾਈ ਤੋਂ ਵੀ ਬਿਲਕਾ ਰਹਿੰਦਾ ਸੀ। ਅਗੋਂ ਝਿੜਕੇ ਮਾਰ ਦੇ ਹੁੰਦੇ ਸਨ। ਇਹ ਵੱਡੀ ਨੂੰਹ ਤਾ ਤਾਂ ਮੈਂ ਆਪ ਕਹਿੰਦੀ ਸੁਣੀ ਹੈ ਚੰਗਾ ਹੋਇਆ ਕਿ ਬੁੜੀ ਤਾਂ ਮਰੀ ਨੂੰ ਦਸ ਬਾਰਾਂ ਸਾਲ ਹੋ ਗਏ ਹਨ। ਨਹੀਂ ਤਾਂ ਦੋਹਾਂ ਨੇ ਸਾਨੂੰ ਸਤਾਇਆ ਕਰਨਾ ਸੀ। ਇਸ ਬੁੱਢੇ ਦੇ ਸਾਰੇ ਹਾਣੀ ਮਰ ਗਏ ਹਨ। ਏਨੇ ਪਤਾ ਨਹੀਂ ਕੀ, ਕਾਲੇ ਕਾਂ ਖਾਧੇ ਹੋਏ ਹਨ, ਇਹਨੂੰ ਪਤਾ ਨਹੀਂ ਰੱਬ ਕਿਉਂ ਨਹੀਂ ਚੁੱਕਦਾ ਚੀਕਾਂ ਮਾਰ ਮਾਰ ਕੇ ਨਿਆਣਿਆਂ ਨੂੰ ਡਰਾਉਂਦਾ ਰਹਿੰਦਾ ਹੈ। ਏਸੇ ਵਾਰੀ ਜਮਦੂਤ ਖਵਰੇ ਸੁੱਤੇ ਪਏ ਹਨ ਉਨ੍ਹਾਂ ਨੂੰ ਕੌਣ ਜਗਾਵੇ। ਇਸ ਬਲਗਮ ਦੇ ਕੁੱਜੇ ਦੀ ਭਲਾ ਹੁਣ, ਏਥੇ ਕੀ ਲੋੜ ਹੈ। ਬਾਕੀ ਵੀ ਸਾਰੇ ਨੂੰਹਾਂ ਪੁੱਤ ਬੁੱਢੇ ਦੀ ਮੌਤ ਹੀ ਉਡੀਕ ਰਹੇ ਸਨ। ਮੈਨੂੰ ਪੂਰਾ ਪਤਾ ਹੈ ਸਾਡੀ ਕੰਧ ਜੋ ਇਨ੍ਹਾਂ ਨਾਲ ਸਾਂਝੀ ਹੈ ਜਿਸ ਦਿਨ ਬੁੱਢਾ ਮਰਿਆ ਸੀ ਤੜਕੇ ਚਾਰ ਪੰਜ ਵਜੇ ਅਵਾਜਾਂ ਮਰਦਾ ਸੀ ਉਹ ਮੁੰਡਿਓ ਮੇਰੇ ਪੇਟ ਵਿੱਚ ਦਰਦ ਹੁੰਦਾ ਹੈ ਕੋਈ ਜਣਾ ਪਿੰਡ ਵਾਲੇ ਡਾਕਟਰ ਨੂੰ ਲੈ ਆਓ ਪਰ ਭੈਣੇ ਕੋਈ ਵੀ ਨਾ ਗਿਆ। ਆਖਰ ਬੁੱਢਾ ਦਮ ਤੋੜ ਗਿਆ ਚੁੱਪ ਵਰਤ ਗਈ ਪਤ੍ਹਨ ਜਾਣ ਲੱਗਾ ਗੋਲਡੀ ਪੋਤਾ ਚਾਹ ਲੈ ਕੇ ਆਇਆ ਬਾਬਾ ਲੈ ਚਾਹ ਪੀ ਬਾਬਾ ਕਿਥੋਂ ਬੋਲੇ ਗੋਲਡੀ ਨੇ ਬੰਤੇ ਨੂੰ ਅਵਾਜ਼ ਮਾਰੀ ਪਾਪਾ ਬਾਬਾ ਬੋਲਦਾ ਨਹੀਂ ਬੰਤੇ ਨੇ ਦੇਖਿਆ ਤਾਂ ਚਿੰਤਾ ਬਜ਼ੁਰਗ ਲਾਮੀਆਂ ਤਾਣਕੇ ਮਰਿਆ ਪਿਆ ਸੀ। ਫਿਰ ਤਾਂ ਉਪਰਾ ਜਿਹਾ ਚੀਕ ਚਿਹਾੜਾ ਪਿਆ ਨੂੰਹਾਂ ਵੀ ਚਾਰ ਕੁ ਚੀਕਾਂ ਡਾਡਾਂ ਮਾਰਕੇ ਛੇਤੀ ਹੀ ਚੁੱਪ ਕਰ ਗਈਆਂ। ਫਿਰ ਜਲਦੀ ਕਰਕੇ ਬੁਢੇ ਦਾ ਮੰਜਾ ਤੂੜੀ ਵਾਲੇ ਅੰਦਰੋਂ ਬਾਹਰ ਕਢਿਆ ਤੇ ਹੋਰ ਚੰਗਾ ਚਿੱਟਾ ਵਧੀਆ ਬਿਸਤਰਾ ਵਛਾ ਕੇ ਚਿੰਤਾ ਮਰਿਆ ਹੋਇਆ ਉਹਦੇ ਉੱਤੇ ਲਿਟਾ ਦਿੱਤਾ। ਪੁਰਾਣਾਂ ਗੰਦਾ ਪਾਟਾ ਹੋਇਆ ਸਾਫਾ ਸਿਰ ਤੋਂ ਲਾਹਕੇ ਹੋਰ ਬੰਨ੍ਹ ਦਿੱਤਾ। ਹੁਣ ਭਾਵੇਂ ਸਾਲ ਬਾਅਦ ਕੱਠ ਕਰਿਆ ਕਰਨ ਚਿੰਤੇ ਵਿਚਾਰੇ ਨੂੰ ਭਲਾ ਕੀ ਫਾਇਦਾ ਹੋਵੇਗਾ। ਅੱਜ ਆਪਾਂ ਦੇਖਿਆ ਇਨ੍ਹਾਂ ਕੁੜੀਆਂ ਨੂੰ ਤੀਹ ਪੈਂਤੀ ਚੁੰਨੀਆਂ ਤੇ ਨਾਲ ਇਕ-ਇਕ ਗੜਵੀ ਸਾਰੀਆਂ ਨੂੰ ਦਿੱਤੀ ਹੈ। ਪਤਾ ਨਹੀਂ ਇਹ ਕੀ ਰਿਵਾਜ ਹੈ। ਐਵੇਂ ਲੋਕ ਦੇਖਾ ਦੇਖੀ ਕਰੀ ਜਾਂਦੇ ਹਨ। ਜੀਉਂਦੇ ਮਾਪਿਆਂ ਦੀ ਸੇਵਾ ਕਰਨੀ ਚਾਹੀਦੀ ਹੈ ਉਸੇ ਸੇਵਾ ਦਾ ਕੋਈ ਪੁੰਨ ਫਲ ਜ਼ਰੂਰੀ ਮਿਲਦਾ ਹੋਵੇਗਾ। ਨਾਲੇ ਮਾਪਿਆਂ ਦੀ ਜਾਨ ਸੌਖੀ ਜਾਂਦੀ ਹੈ ਤੇ ਦੁਨੀਆਂ ਦਾਰ ਵੀ ਚੰਗੀ ਸੋਭਾ ਕਰਦੇ ਹਨ। ਮੇਰਾ ਪਤੀ ਸਰਦਾਰ ਬੱਚਿਤਰ ਸਿੰਘ ਜੀ ਅਜੇ ਪੜ੍ਹਾਈ ਕਰ ਰਿਹਾ ਸੀ ਜਦੋਂ ਮੇਰੀ ਸੱਸ ਬੀਮਾਰ ਹੋ ਕੇ ਮਰ ਗਈ ਸੀ ਫਿਰ ਸਾਡੇ ਸਤਿਕਾਰ ਯੋਗ ਬਜ਼ੁਰਗ ਨੇ ਮੇਰੇ ਪਤੀ ਜੀ ਨੂੰ ਨੌਕਰੀ ਲਗਾਇਆ। ਮੇਰੀ ਸ਼ਾਦੀ ਫਿਰ ਹੋਈ ਸੀ ਹੁਣ ਜਦੋਂ ਤੋਂ ਸਾਡਾ ਬਾਪੂ ਜੀ ਕੰਮ ਕਾਰ ਕਰਨ ਜੋਗੇ ਨਹੀਂ ਰਹੇ ਤਾਂ ਮੇਰੇ ਪਤੀ ਜੀ ਸੁਭਾ ਸ਼ਾਮ ਆਪ ਉਨ੍ਹਾਂ ਦੀ ਸੇਵਾ ਕਰਦੇ ਹਨ। ਜਦੋਂ ਪਤੀ ਜੀ ਕੰਮ ਤੇ ਜਾਂਦੇ ਹਨ ਫਿਰ ਮੈਂ ਆਪ ਬਾਪੂ ਜੀ ਦੀ ਸੇਵਾ ਦਾ ਧਿਆਨ ਰੱਖਦੀ ਹਾਂ। ਅਸੀਂ ਬੱਚਿਆਂ ਨੂੰ ਵੀ ਪੜ੍ਹਾਈ ਕਰਵਾਈ ਹੈ। ਮੇਰਾ ਵੱਡਾ ਪੁੱਤਰ ਅਮੋਲਕ ਸਿੰਘ ਐਮ.ਏ. ਕਰ ਗਿਆ ਸੀ ਉਹਨੂੰ ਐਫ.ਸੀ.ਆਈ. ਵਿੱਚ ਸਰਕਾਰੀ ਨੌਕਰੀ ਮਿਲ ਗਈ ਹੈ ਫਿਰੋਜ਼ਪੁਰ ਜਾ ਲੱਗਾ ਹੈ ਮੇਰੀ ਬੇਟੀ ਅਨੀਤਾ ਨੇ ਬੀ.ਐਂਡ ਕਰ ਲਈ ਹੈ ਛੋਟੀ ਰਜਿੰਦਰ ਬੱਬਲੀ ਨੇ ਪਲੱਸ ਟੂ ਦਾ ਇਮਤਿਹਾਨ ਦਿੱਤਾ ਹੈ। ਇਨ੍ਹਾਂ ਦੀਆਂ ਸ਼ਾਦੀਆਂ ਤੇ ਆਪਣੇ ਵਿੱਤ ਮੁਤਾਬਿਕ ਹੀ ਖਰਚਾ ਕਰਨਾ ਹੈ। ਸੁਰਿੰਦਰ ਕੌਰ ਦੀਆਂ ਗੱਲਾਂ ਸੁਣਕੇ ਭਾਗ ਬੰਤੀ ਤੇ ਬਲਵੰਤ ਕੌਰ ਕਹਿਣ ਲੱਗੀਆਂ ਭਾਈ ਬੀਬੀ ਤੁਸੀਂ ਦੋਵੇਂ ਜੀਅ ਬਹੁਤ ਸਿਆਣੇ ਹੋ ਸੁਰਿੰਦਰ ਕੌਰ ਫਿਰ ਕਹਿੰਦੀ ਤਾਈ ਜੀ, ਤੁਸੀਂ ਦੇਖਿਆ ਹੀ ਸੀ ਜਦੋਂ ਪਿਛਲੇ ਸਾਲ ਸਾਡਾ ਬਾਪੂ ਜੀ ਅਕਾਲ ਚਲਾਣਾ ਕਰ ਗਏ ਸੀ ਤਾਂ ਮੇਰੇ ਪਤੀ ਜੀ ਹੋਰਾਂ ਨੇ ਸਿਵਿਆਂ ਵਿੱਚ ਮਿੱਠਾ ਨਹੀਂ ਸੀ ਵੰਡਿਆ ਨਾ ਹੀ ਮੁਕਾਣਾ ਬੰਦ ਕੀਤੀਆਂ ਸੀ ਬਾਪੂ ਜੀ ਦੇ ਭੋਗ ਵਾਲਾ ਦਿਨ ਸਭ ਨੂੰ ਦਸਿਆ ਸੀ ਉਸ ਦਿਨ ਸੁਖਮਨੀ ਸਾਹਿਬ ਜੀ ਦਾ ਪਾਠ ਕਰਵਾ ਕੇ ਅਰਦਾਸ ਤੋਂ ਬਾਅਦ ਜੋ ਸਾਦਗੀ ਵਾਲਾ ਬਣਿਆ ਭੋਜਨ ਛਕਾਇਆ ਤੇ ਆਇਆਂ ਦਾ ਧੰਨਵਾਦ ਕਰ ਕੇ ਤੋਰਿਆ ਨਾ ਕਿਸੇ ਵੀ ਰਿਸ਼ਤੇਦਾਰ ਤੋਂ ਕੁਝ ਲਿਆ ਤੇ ਘਰੋਂ ਕਿਸੇ ਨੂੰ ਨਾ ਕੁਝ ਦਿੱਤਾ। ਅਗਲੇ ਦਿਨ ਅਮੋਲਕ ਸਿੰਘ ਤੇ ਦੂਜਾ ਅਮਰੀਕ ਸਿੰਘ ਬਾਪੂ ਜੀ ਦੇ ਅਸਤਤਾਰ ਆਏ ਸੀ, ਆਹ ਗੋਜ਼ੂ ਹੋਣੀ ਬੀਬੀ ਬਚਨਾਂ ਦੇ ਜਦੋਂ ਅਸਤ ਤਾਰਨ ਗਏ ਸੀ ਤਾਂ ਬੰਦਿਆਂ ਬੁੜੀਆਂ ਦੀਆਂ ਚਾਰ ਪੰਜ ਗੱਡੀਆਂ ਭਰਕੇ ਲੈ ਗਏ ਸੀ। ਕਰਤਾਰ ਕੌਰ ਕਹਿੰਦੀ ਨੀਂਹ ਚਲੋ ਉਠੋ ਘਰ ਦੀ ਰੋਟੀ/ਸਬਜ਼ੀ ਬਨਾਉਣ ਦਾ ਵੇਲਾ ਹੋ ਗਿਆ ਹੈ।

—0—

*ਲੜੀਵਾਰ*
*ਪਹਿਲੀ ਕਿਸ਼ਤ*

# ਸਿੰਗਾਂ ਵਾਲੇ ਗਧੇ

*ਲੇਖਕ: ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

**ਪ੍ਰੋ: ਜਸਵੰਤ ਸਿੰਘ 'ਕੈਲਵੀ'** ਦਾ ਨਾਮ ਸੁਲਝੇ ਹੋਏ ਮਹਾਨ ਕਵੀਆਂ ਦੀ ਕਤਾਰ ਵਿੱਚ ਆਉਂਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਉਹ ਮੁੱਢ ਤੋਂ ਹੀ ਵਿਅੰਗਮਈ ਚੌਕੇ ਲਿਖਦੇ ਆ ਰਹੇ ਹਨ। ਇਸ ਕਰਕੇ ਉਨ੍ਹਾਂ ਲਈ ਇੱਕ ਪੰਨਾ ਖਾਸ ਤੌਰ 'ਤੇ ਰਖਿਆ ਗਿਆ ਹੈ। ਕੈਲਵੀ ਸਾਹਿਬ ਆਪਣੀ ਗੱਲ ਆਪਣੇ ਢੰਗ ਨਾਲ ਕਹਿਣੀ ਜਾਣਦੇ ਹਨ ਉਹ ਵੀ ਪੂਰੀ ਤਰ੍ਹਾਂ ਬਿਨਾਂ ਕਿਸੇ ਡਰ-ਭੈ ਦੇ ਠੋਕ ਬਜਾ ਕੇ ਕਹਿੰਦੇ ਹਨ। ਪਾਠਕ ਉਨ੍ਹਾਂ ਦੀ ਹਰ ਲੇਖਣੀ ਨੂੰ ਬਹੁਤ ਪਸੰਦ ਕਰਦੇ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਉਨ੍ਹਾਂ ਨੂੰ ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਵੀ ਦਿੱਤਾ ਗਿਆ ਸੀ। ਇਕ ਲਿਖਾਰੀ ਹੋਣ ਦੇ ਨਾਲ-ਨਾਲ ਉਹ ਉੱਘੇ ਸਿਖਿਆ ਸ਼ਾਸ਼ਤਰੀ ਵੀ ਹਨ। ਜਿਲ੍ਹਾ ਸਿਖਿਆ ਅਫ਼ਸਰ ਦੇ ਅਹੁੱਦੇ ਤੋਂ ਸੇਵਾ ਮੁਕਤ ਹੋਏ ਹਨ। ਮਿਲਾਪੜਾਪਣ ਉਨ੍ਹਾਂ ਦੀ ਸ਼ਖਸ਼ੀਅਤ ਦਾ ਇੱਕ ਵੱਡਾ ਗੁਣ ਹੈ। ਅਕਸਰ ਮੈਨੂੰ ਫ਼ੋਨ ਕਰਦੇ ਰਹਿੰਦੇ ਹਨ। ਅਤਿ ਨਿੱਘਾ ਤੇ ਮਿੱਠਾ ਸੁਭਾਅ ਹਰ ਕਿਸੇ ਨੂੰ ਆਪਣਾ ਬਣਾ ਲੈਂਦਾ ਹੈ। ਮਹੀਨਾ ਕੁ ਪਹਿਲਾਂ ਗੱਲ ਕਰਦਿਆ 1998 ਵਿੱਚ ਲਿਖੀ ਕਿਤਾਬ 'ਸਿੰਗਾਂ ਵਾਲੇ ਗਧੇ' ਦੀ ਗੱਲ ਤੁਰ ਪਈ। ਗੱਲ ਏਥੇ ਤੱਕ ਅੱਪੜ ਗਈ ਕਿ ਮੈਨੂੰ ਕਹਿਣਾ ਪਿਆ ਕਿ ਜਲਦ ਇਹ ਪੁਸਤਕ ਭੇਜੋ ਤਾਂ ਕਿ ਪਾਠਕਾਂ ਤੀਕ ਜਲਦੀ ਇਸ ਨੂੰ ਪੁੱਜਦਾ ਕੀਤਾ ਜਾ ਸਕੇ। ਮੇਰੀ ਬੇਨਤੀ ਪ੍ਰਵਾਨ ਹੋਈ ਇਸ ਲਈ 'ਸਿੰਗਾਂ ਵਾਲੇ ਗਧੇ' ਵਿਅੰਗ ਪੁਸਤਕ ਪੂਰੀ ਦੀ ਪੂਰੀ ਲੜੀਵਾਰ ਜੂਨ 2018 ਤੋਂ ਸ਼ੁਰੂ ਕੀਤੀ ਜਾ ਰਹੀਂ ਹੈ। ਸੋ ਪੇਸ਼ ਹੈ ਪਹਿਲੀ ਕਿਸ਼ਤ

ਉਮੀਦ ਕਰਦਾ ਹਾਂ ਕਿ ਪਾਠਕ ਇਸ ਨੂੰ ਪਸੰਦ ਕਰਨਗੇ। ਨਾਲ ਹੀ ਪ੍ਰੋ. ਕੈਲਵੀ ਜੀ ਦਾ ਧੰਨਵਾਦ ਵੀ ਜ਼ਰੂਰੀ ਹੈ ਜਿਨ੍ਹਾਂ ਨੇ ਮੇਰੀ ਬੇਨਤੀ ਪ੍ਰਵਾਨ ਕਰਕੇ ਪੱਤ੍ਰਿਕਾ ਲਈ ਇੱਕ ਨਿੱਗਰ ਸਾਹਿਤ ਭੇਜਿਆ ਹੈ। ਬਹੁਤ-ਬਹੁਤ ਧੰਨਵਾਦ-ਮੁਬਾਰਕਵਾਦ

*ਪ੍ਰਿੰ: ਨਸੀਬ ਸਿੰਘ ਸੇਵਕ*
*'ਮੁੱਖ ਸੰਪਾਦਕ'*

## ਹਾਸ ਵਿਅੰਗ ਦਾ ਚੰਗਾ ਖਿਡਾਰੀ

*ਡਾ: ਧਰਮ ਸਿੰਘ ਗਿੱਲ*

ਜਸਵੰਤ ਸਿੰਘ 'ਕੈਲਵੀ' ਪੰਜਾਬੀ ਹਾਸ-ਵਿਅੰਗ ਦਾ ਚੰਗਾ ਖਿਡਾਰੀ ਹੈ। ਉਹ ਕਵੀਆਂ ਦੀ ਇਕ ਟੀਮ ਵਿੱਚ ਖੇਡ ਕੇ ਵਿਅੰਗਕਾਰਾਂ ਵਿੱਚ ਸ਼ਾਮਲ ਹੋ ਗਿਆ। ਦਲ-ਬਦਲੂ ਵਾਲੀ ਕੋਈ ਗੱਲ ਨਹੀਂ ਕੀਤੀ। ਇਸ ਤਰ੍ਹਾਂ ਹੋਇਆ ਜਿਵੇ 'ਮਠਿਆਈ ਖਾਣ ਬਾਅਦ ਮੂੰਹ ਕਰਾਰਾ ਕਰਨ ਲੱਗਾ ਹੋਵੇ। ਨਾਲੇ ਕਨ੍ਹਈਆ ਲਾਲ ਕਪੂਰ ਦੀ ਸਿੱਖਿਆ ਦਾ ਫੌਰੀ ਅਸਰ ਵੀ ਤਾਂ ਹੋਣਾ ਸੀ। ਉਸ ਸਾਹਿਤਕ ਪਹਿਲਵਾਨ ਨੇ ਕਈਆਂ ਨੂੰ ਆਪਣੇ ਵਾਲੇ ਅਖਾੜੇ ਵਿੱਚ ਉਤਾਰਿਆ।

ਕੈਲਵੀ ਦੇ ਇਸ ਮੈਦਾਨ ਵਿੱਚ ਆਉਣ ਨਾਲ ਵਿਅੰਗਕਾਰਾਂ ਦੀ ਟੀਮ ਹੋਰ ਤਕੜੀ ਹੋ ਗਈ। ਬੰਦਾ ਕਾਫੀ ਪੜ੍ਹਿਆ ਲਿਖਿਆ ਅਤੇ ਸੂਝਵਾਨ ਹੈ। ਦੋ ਮਜ਼ਮੂਨਾਂ ਵਿੱਚ ਐਮ.ਏ. ਅਤੇ ਨਾਲ ਐਮ.ਐੱਡ. ਪਾਸ। ਡੀ.ਈ.ਓ. ਦੀ ਪੋਸਟ 'ਤੇ ਕੰਮ ਕਰਦਾ ਰਿਹਾ। ਉਸ ਦੇ ਇਧਰ ਆਉਣ ਨਾਲ ਸਾਡੇ ਵਰਗਿਆਂ ਦੀ ਵੀ ਹੌਸਲਾ ਅਫਜ਼ਾਈ ਹੋ ਗਈ।

ਪਹਿਲਾਂ ਤਾਂ ਐਨਾ ਪੜ੍ਹ ਲਿਖ ਕੇ ਵਿਅੰਗ ਵੱਲ ਆਉਣਾ ਮਾਖੌਲ ਕਰਵਾਉਣ ਵਾਲੀ ਗੱਲ ਹੁੰਦੀ ਸੀ।

ਉਹ ਦੇਖਣ ਵਿੱਚ ਹਾਸ-ਵਿਅੰਗ ਦਾ ਖਿਡਾਰੀ ਨਹੀਂ ਜਾਪਦਾ। ਸਾਊ ਅਤੇ ਗੰਭੀਰ ਹੈ। ਪਰ ਉਸ ਦੀ ਲਿਖਤ ਵਿੱਚ ਛੇੜ-ਛਾੜ ਹੈ। ਕੁਝ ਸ਼ਰਾਰਤ ਵੀ। ਲੇਕਿਨ ਇਰਾਦੇ ਦਾ ਮਾੜਾ ਨਹੀਂ ਕਿਹਾ ਜਾ ਸਕਦਾ। ਬਲਕਿ ਚੰਗਾ ਹੈ। ਦੇਖਣ ਵਿੱਚ ਦਲੇਰ ਨਹੀਂ ਲਗਦਾ ਤਾਂ ਕੀ ਹੋਇਆ, ਲਿਖਤ ਵਿੱਚ ਦਲੇਰੀ ਦਿਖਾਉਂਦਾ ਹੈ। ਕਾਗਜ਼ਾਂ ਵਿੱਚ ਪਹਿਲਵਾਨੀਕ ਕਰਦਾ ਦੇਖ ਸਕਦੇ ਹਾਂ। ਕਨ੍ਹਈਆ ਲਾਲ ਕਪੂਰ ਦਾ ਤੇਲਾ ਜੂ ਹੋਇਆ।

'ਸਿੰਗਾਂ ਵਾਲੇ ਗਧੇ' ਇਸ ਖਿਡਾਰੀ ਦਾ ਦੂਜਾ ਵਿਅੰਗ ਹੈ। ਪਹਿਲਾ ਮੈਚ 'ਮੂਰਖਸਤਾਨ ਜ਼ਿੰਦਾਬਾਦ' ਸੀ। ਉਸ ਦੇ ਪਹਿਲੇ ਮੈਚ ਤੋਂ ਪਿੱਛੋਂ ਕਾਫੀ ਆਰਾਮ ਕੀਤਾ। ਸ਼ਾਇਦ ਜ਼ੋਰ ਜ਼ਿਆਦਾ ਲਗ ਗਿਆ ਅਤੇ ਆਰਾਮ ਦੀ ਲੋੜ ਸਮਝੀ। ਫਿਰ ਇਕ ਦਮ ਖਿਆਲ ਆਇਆ ਕਿ ਬਹੁਤਾ ਆਰਾਮ ਸੁਸਤੀ ਨਾ ਪੈਦਾ ਕਰ ਦੇਵੇ। ਨਾਲੇ ਲੋਕ ਗਲਤੀ ਨਾਲ ਇਹ ਨਾ ਸਮਝ ਲੈਣ ਕਿ ਡਰ ਗਿਆ।

ਇਸ ਪੋਥੀ ਵਿੱਚ ਉਸ ਨੇ 24 ਲੇਖ ਸ਼ਾਮਲ ਕਰਕੇ ਅਕਲਮੰਦੀ ਦਿਖਾਈ ਹੈ। ਗਿਣਤੀ ਵਿੱਚ ਨਾ ਥੋੜੇ, ਨਾ ਬਹੁਤੇ। ਆਕਾਰ ਦਰਮਿਆਨਾ ਰੱਖਿਆ ਜਿਵੇਂ ਕਿ ਆਪਣਾ ਸਰੀਰਕ ਕੱਦ। ਵਿਸ਼ੇ ਦੀ ਵੰਨਗੀ ਦਾ ਕਾਫੀ ਖਿਆਲ ਰੱਖਿਆ। ਬੋਲ ਬਾਣੀ, ਸਾਹਿਤਕ ਸਰਗਰਮੀ, ਧਾਰਮਿਕ ਪਾਖੰਡ, ਰਾਜਨੀਤਕ ਘੁਟਾਲੇ, ਪੇਟੂਪੁਣਾ, ਮੁਟਾਪਾ, ਅਮਲੀ ਦਾ ਰਵੱਈਆ, ਮਨੁੱਖੀ ਮੂਰਖਤਾ, ਮਾੜਾ ਗਵਾਂਢ ਵਰਗੇ ਵਿਸ਼ਿਆਂ ਨੂੰ ਇੰਜ ਹੱਥ ਪਾਇਆ ਹੈ ਜਿਵੇਂ ਕਬੱਡੀ ਵਿੱਚ ਪਕੜਨ ਵਾਲੇ ਪਾਉਂਦੇ ਹਨ। ਕਿਸੇ ਵਿਸ਼ੇ 'ਤੇ ਇਕ ਤੋਂ ਵੱਧ ਲੇਖ ਵੀ ਸ਼ਾਮਲ ਕਰ ਲਏ। ਚੁਣੇ ਹੋਏ ਵਿਸ਼ੇ ਪ੍ਰਚਲਤ ਕਿਸਮ ਦੇ ਵੀ ਹਨ ਅਤੇ ਨਵੇਂ ਵੀ। ਕਹਿਣ ਦਾ ਭਾਵ ਉਹ ਨਵੀਂ ਚੀਜ਼ ਸੋਚ ਸਕਦਾ ਹੈ।

ਭਾਵੇਂ ਉਹ ਹਾਸ-ਵਿਅੰਗ ਨਾਲੋਂ ਨਿਰੋਲ ਵਿਅੰਗ ਲਿਖਣ ਦਾ ਦਾਅਵ ਕਰਦਾ ਹੈ ਪਰ ਉਸ ਦੀ ਰਚਨਾ ਵਿੱਚ ਕਾਫੀ ਹਾਸ-ਰਸ ਆ ਗਿਆ। ਬਲਕਿ ਕਈ ਥਾਈਂ ਹਾਸੇ ਨੇ ਕਬੱਡੀ ਦੇ ਖਿਡਾਰੀ ਵਾਂਗ ਵਿਅੰਗ ਨੂੰ ਕੈਂਚੀ ਪਾ ਲਈ। ਲੇਖਕ ਦਾ ਹਾਸ-ਰਸ ਸੂਖਮ ਵੀ ਹੈ ਅਤੇ ਮੋਟਾ ਠੁੱਲ੍ਹਾ ਵੀ। ਸੂਖਮ ਹਾਸਾ ਉਸ ਦੀ ਬੌਧਿਕਤਾ ਦੀ ਉਪਜ ਹੈ। ਮੋਟਾ ਠੁੱਲ੍ਹਾ ਹਾਸਾ ਪੰਜਾਬੀ ਹਾਸ-ਵਿਅੰਗ ਦੀ ਪਰੰਪਰਾ ਅਨੁਸਾਰ ਹੋਇਆ। ਵੈਸੇ ਇਹ ਆਮ ਆਦਮੀਆਂ ਵਾਲਾ ਹਾਸਾ ਮਾੜੀ ਚੀਜ਼ ਨਹੀਂ। ਕੁਦਰਤੀ ਢੰਗ ਵਾਲਾ ਹੈ।

ਕੈਲਵੀ ਦੀ ਬੋਲੀ ਅਕਸਰ ਠੇਠ ਪੰਜਾਬੀ ਦੇਖਦੇ ਹਾਂ। ਆਮ ਪਾਠਕਾਂ ਨੂੰ ਚੰਗੀ ਲੱਗਣ ਵਾਲੀ। ਹੋਰ ਤਾਂ ਹੋਰ ਉਸ ਦੇ ਮੁਹਾਵਰੇ ਵੀ ਠੇਠ ਹਨ। ਪੇਂਡੂ ਅਤੇ ਸਾਧਾਰਨ ਲੋਕਾਂ ਵਾਲੇ। ਡਾਂਗ ਵਾਂਗ ਖੜਕਦੇ ਹੋਏ। ਜ਼ਿਆਦਾ ਪੜ੍ਹਾਈ ਅਤੇ ਸ਼ਹਿਰ ਕਸਬੇ ਵਿੱਚ ਰਹਿਣਾ ਉਸ ਦੀ ਠੇਠ ਬੋਲੀ ਦਾ ਕੱਖ ਨਹੀਂ ਵਿਗਾੜ ਸਕੇ।

ਇਸ ਸੰਗ੍ਰਹਿ ਵਿੱਚ ਸ਼ਾਮਲ ਕੁਝ ਵਿਅੰਗ ਕ੍ਰਿਕਟ ਖਿਡਾਰੀ ਦੇ ਮਾਰੇ ਚੌਕਿਆਂ ਵਰਗੇ ਹਨ। ਯਾਨੀ ਕਿ ਕਾਫੀ ਚੰਗੀ ਪੱਧਰ ਦੇ 'ਸ਼ੋਕ ਸਭਾ' ਸਾਹਿਤ ਪ੍ਰਤੀ ਘਟ ਰਹੀ ਦਿਲਚਸਪੀ ਉਪਰ ਅਸਰਦਾਇਕ ਚੋਟ ਹੈ। ਵਿਸ਼ਾ ਕਲਾਤਮਕ ਢੰਗ ਨਾਲ ਪੇਸ਼ ਕੀਤਾ ਦੇਖ ਸਕਦੇ ਹਾਂ। 'ਅਸੀਂ ਤਾਂ ਤੋਤੇ ਦਿਮਾਗ ਨਾਲ ਸੋਚਣਾ' ਵੀ ਸਫਲ ਵਿਅੰਗ ਕਹਾਂਗਾ। ਇਹ ਉਨ੍ਹਾਂ ਧਾਰਮਿਕ ਪਾਖੰਡੀਆਂ ਦਾ ਪਾਜ ਉਘੇੜਦਾ ਹੈ ਜੋ ਗੁਰੂ ਘਰ ਦੇ ਸੇਵਕ ਅਖਵਾਉਂਦੇ ਹੋਏ ਆਪਣੀਆਂ ਕਮਜ਼ੋਰੀਆਂ ਦੀ ਗੱਲ ਨਹੀਂ ਸਹਾਰ ਸਕਦੇ। ਲਿਖਾਰੀ ਨੇ ਦੁੱਕੇ ਤਾਂ ਕਈ ਮਾਰੇ ਹਨ।

ਜੇ ਇਸ ਖਿਡਾਰੀ ਨੇ ਆਪਣਾ ਅਭਿਆਸ ਜਾਰੀ ਰੱਖਿਆ, ਉਹ ਸਮਾਂ ਆਉਣ 'ਤੇ ਛਿੱਕੇ ਵੀ ਮਾਰਨ ਲਗ ਪਵੇਗਾ। ਵਿਅੰਗ ਦੇ ਖੇਤਰ ਵਿੱਚ ਆਪਣੇ ਲਈ ਚੰਗੀ ਥਾਂ ਬਣਾ ਲਏਗਾ। ਉਸ ਕੋਲੋਂ ਕਾਫੀ ਆਸ ਰੱਖੀ ਜਾ ਸਕਦੀ ਹੈ।

ਆਮੀਨ !

—0—*ਡਾ. ਧਰਮ ਸਿੰਘ ਗਿੱਲ*

# ਵਿਅੰਗ ਚੌਂਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਅਮਲ ❀

ਪਵੇ ਰਾਤ ਜਦ ਚਮਕਦੇ ਵੇਖ ਤਾਰੇ, ਓਦੋਂ
ਅੰਬਰਾਂ ਵਿੱਚ ਨਾ ਰਵੀ ਦਿੱਸੇ।
ਫਿਰਕੂ ਜ਼ਹਿਰ ਦਾ ਲੱਗਦਾ ਜਦੋਂ ਟੀਕਾ,
ਚੰਗੇ ਭਲੇ ਦੇ ਹੱਥ ਵਿੱਚ ਛਵੀ ਦਿੱਸੇ।
ਬੀਜੀ ਕਣਕ ਸੀ ਵਾਹ ਕੇ ਖੇਤ ਯਾਰੋ,
ਉੱਗੀ ਫੇਰ ਕਿਉਂ ਹਰ ਥਾਂ ਜਵੀ ਦਿੱਸੇ ?
ਜਿਹੜਾ ਕਵਿਤਾ ਨੂੰ ਜੀਂਦਾ ਹੈ ਖ਼ੁਦ ਯਾਰੋ,
ਮੈਨੂੰ ਕੈਲਵੀ ਕੋਈ ਨਾ ਕਵੀ ਦਿੱਸੇ!!

----- 0 -----

### ❀ ਨੀਤ ❀

ਬੋਲ ਉਨ੍ਹਾਂ ਦੇ ਲੱਗਦੇ ਬੜੇ ਮਿੱਠੇ
ਜਿਨ੍ਹਾਂ ਸੱਜਣਾਂ ਨਾਲ ਪ੍ਰੀਤ ਹੋਵੇ।
ਬੰਦਾ ਸਦਾ ਦੁਚਿੱਤੀ ਵਿੱਚ ਹਾਰਦਾ ਏ
ਨਿਸਚਾ ਪੱਕਾ ਜੇ ਨਿਸਚੇ ਹੀ ਜੀਤ ਹੋਵੇ।
ਜਿਨ੍ਹਾਂ ਇਸ਼ਕ ਸੱਚਾ ਉਨ੍ਹਾਂ ਕੰਮ ਕਰਨਾ,
ਭਾਵੇਂ ਹਾੜ ਹੋਵੇ, ਭਾਵੇਂ ਸੀਤ ਹੋਵੇ।
ਵਲ਼ ਲਕੜੀ ਦੇ ਸਾਰੇ ਨਿਕਲ ਜਾਂਦੇ
ਜੇਕਰ ਸਿੱਧੀ ਤਰਖਾਣ ਦੀ ਨੀਤ ਹੋਵੇ।

----- 0 -----

### ❀ ਸਮਰੱਥਾ ❀

ਆਪੋ ਆਪਣੀ ਸਮਰੱਥਾ ਦੀ ਗੱਲ ਯਾਰੋ,
ਕੋਈ ਦੌੜਦਾ ਤੇ ਕੋਈ ਰੀਂਘਦਾ ਏ।
ਕੋਈ ਵਿੱਚ ਦਰਿਆ ਦੇ ਲਾਏ ਤਾਰੀ,
ਲੈਂਦਾ ਕੋਈ ਹੁਲਾਰਾ ਪੀਂਘ ਦਾ ਏ।
ਸ਼ੇਰ ਗੱਜਦਾ, ਬੱਕਰੀ ਮਿਆਂਕਦੀ ਹੈ,
ਘੋੜਾ ਹਿਣਕਦਾ ਤੇ ਖੋਤਾ ਹੀਂਘਦਾ ਏ।
ਜਿਦ੍ਹੇ ਵਿੱਚ ਕੋਈ 'ਕੈਲਵੀ' ਗੁਣ ਨਾਹੀਂ
ਬੜ ਬੜ ਕਰਦਾ ਤੇ ਐਵੇਂ ਹੀ ਤੀਂਘਦਾ ਏ।

----- 0 -----

### ❀ ਰਾਜ ਤਾਜ ❀

ਜਿਹੜਾ ਬਣਾ ਲਾੜਾ ਉਹਨੂੰ ਮਿਲੇ ਲਾੜੀ
ਲਾੜੀ ਨਾਲ ਹੈ ਹੋਰ ਵੀ ਦਾਜ ਮਿਲਦਾ।
ਮਿੰਨਤਾਂ, ਤਰਲਿਆਂ ਨਾਲ ਹੈ ਭੀਖ ਮਿਲਦੀ,
ਬਾਹੂ ਬਲ ਦੇ ਬਿਨਾ ਨਾ ਰਾਜ ਮਿਲਦਾ।
ਚੰਗੀ ਸਾਨੂੰ ਆਜ਼ਾਦੀ ਨਸੀਬ ਹੋਈ,
ਵਿਹਲੇ ਫਿਰਦੇ ਹਾਂ, ਕੰਮ ਨਾ ਕਾਜ ਮਿਲਦਾ।
ਸਾਨੂੰ ਆਪਣੀ ਪੱਗ ਦਾ ਫਿਕਰ ਲੱਗਾ,
ਤੂੰ ਕਹਿਨਾਂ ਏਂ 'ਕੈਲਵੀ' ਤਾਜ ਮਿਲਦਾ!!

----- 0 -----

### ❀ ਬਿਜਲੀ ❀

ਗੋਰੇ ਮੁੱਖ ਵਾਲੀ ਮੁੱਖ ਮੋੜ ਰੁੱਸੀ, ਰੋਸੇ
ਉਹਦੇ ਨੇ ਹਾਲੋਂ ਬੇਹਾਲ ਕੀਤਾ
ਸੌਣ ਬਹਿਣ ਦਾ ਰਿਹਾ ਨਾ ਚੱਜ ਕੋਈ
ਸਾਰਾ ਜੀਵਨ ਹੀ ਤਾਲੋਂ ਬੇਤਾਲ ਕੀਤਾ।
ਦੁਖੀ ਫਿਰਦੇ ਨੇ ਗੱਭਰੂ ਬਾਲ ਬੁੱਢੇ
ਸਭ ਨੂੰ ਦਲ ਕੇ ਏਸਨੇ ਦਾਲ ਕੀਤਾ।
ਤੇਰੇ ਬਾਝ ਨੀਂ ਬਿਜਲੀਏ ਮਰੀ ਜਾਂਦੇ!
ਬਿਨਾਂ ਛੁਰੀ ਦੇ ਤੂੰ ਹੈ ਹਲਾਲ ਕੀਤਾ!

----- 0 -----

# ਆਧੁਨਿਕ ਦੋਹੇ

ਡਾ. ਹਰਨੇਕ ਸਿੰਘ ਕੋਮਲ
9317761414

ਸੱਚਾ ਸਾਹਿਬ ਇੱਕ ਹੈ, ਸਭ ਦਾ ਸਿਰਜਣਹਾਰ।
ਥਿੜਕੇ ਹੋਏ ਮਨੁੱਖ ਨੇ, ਸਿਰਜੇ ਰੱਬ ਹਜ਼ਾਰ।

ਹਰ ਥਾਂ ਰਹਿਮਤ ਓਸ ਦੀ, ਹਰ ਥਾਂ ਉਸ ਦਾ ਨੂਰ।
ਹੁੰਦਾ ਉਹ ਹੈ ਦੋਸਤੋ, ਜੋ ਉਸ ਨੂੰ ਮਨਜ਼ੂਰ।

ਬਖ਼ਸ਼ੇ ਜਿਹੜਾ ਕੰਬਲੀ, ਬਖ਼ਸ਼ੇ ਜਿਹੜਾ ਤਾਜ।
ਬਖ਼ਸ਼ੀ ਮੇਰੀ ਕਲਮ ਨੂੰ, ਉਸ ਨੇ ਹੈ ਪਰਵਾਜ਼।

ਦਿਨ ਨੂੰ ਆਖਾਂ ਦਿਨ ਸਦਾ, ਕਹਾਂ ਰਾਤ ਨੂੰ ਰਾਤ।
ਰੱਬਾ ਮੇਰੀ ਕਲਮ 'ਤੇ, ਟਿਕੇ ਨਾ ਝੂਠੀ ਬਾਤ।

ਲੈਂਦੇ ਸਾਡੀ ਸੋਚ ਨੂੰ, ਪੁੱਠੇ ਪਾਸੇ ਤੋਰ।
ਸਾਡੇ ਅੰਦਰ ਵੱਸਦੇ, ਨਿੱਕੇ-ਨਿੱਕੇ ਚੋਰ।

ਜਾਪੇ ਸ਼ਹਿਰ 'ਚ ਸੱਚ ਦਾ, ਹੁਣ ਤਾਂ ਮੰਦਾ ਹਾਲ।
ਬੰਦਾ ਕੋਈ ਇੱਕ ਨਾ, ਤੁਰਦਾ ਉਸ ਦੇ ਨਾਲ।

ਬਦਲ ਗਏ ਹਨ ਤਾਜ-ਤਖ਼ਤ, ਰਾਜੇ ਅਤੇ ਵਜ਼ੀਰ।
ਬਦਲੀ ਨਾ ਪਰ ਅਜੇ ਤੱਕ, ਲੋਕਾਂ ਦੀ ਤਕਦੀਰ।

ਹਾਸਿਆਂ ਦੇ ਫੁੱਲ ਸਾਂਭ ਲੈ, ਭਰ ਲੈ ਆਪਣੀ ਝੋਲ।
ਮੇਰੀ ਅੱਖ ਦੇ ਅੱਥਰੂ, ਰਹਿਣ ਦੇ ਮੇਰੇ ਕੋਲ।

ਕਪਟ, ਫ਼ਰੇਬ, ਚਲਾਕੀਆਂ, ਨਾਲ ਝੂਠੀ ਦਿੱਖ।
ਰਹਿਣਾ ਹੈ ਜੇ ਸ਼ਹਿਰ ਵਿੱਚ, ਕੁਝ ਤਾਂ ਕੋਮਲ ਸਿੱਖ।

ਆਥਣ ਤੀਕਰ ਚੁੱਕਿਆ, ਟੱਬਰ ਦਾ ਜਿਸ ਭਾਰ।
ਭਾਰ ਓਸ ਨੂੰ ਸਮਝਦਾ, ਹੁਣ ਸਾਰਾ ਪਰਿਵਾਰ।

ਧੀਆਂ ਤੋਂ ਹੁਣ ਜਨਮ, ਹੱਕ ਲਿਆ ਹੈ ਖੋਹ।
ਧੀ ਨੂੰ ਕੁੱਖ 'ਚ ਖਾ ਗਿਆ, ਮਾਂ ਦਾ ਪੁੱਤਰ-ਮੋਹ।

ਕਿਹੜੇ ਮੂੰਹੋਂ ਆਖੀਏ, ਆਈ ਸੋਨ-ਸਵੇਰ।
ਚਾਰ ਘਰਾਂ ਵਿੱਚ ਚਾਨਣਾ, ਬਾਕੀ ਘੁੱਪ-ਹਨੇਰ।

ਢਾਂਚਾ ਸਾਰਾ ਹਿੱਲਿਆ, ਹੋਇਆ ਚੌੜ-ਚਪੱਟ।
ਲੁੱਟ ਮਾਰ ਦੀ ਦੌੜ ਵਿੱਚ, ਕੌਣ ਕਿਸੇ ਤੋਂ ਘੱਟ।

ਹੋਰ ਖੇਡਾਂ ਵਿਸਰੀਆਂ, ਕ੍ਰਿਕਟ ਬਣੀ ਪ੍ਰਧਾਨ।
ਪਾਗਲ ਕੀਤਾ ਏਸ ਨੇ, ਅੱਧਾ ਹਿੰਦੁਸਤਾਨ।

ਦਾਗ਼ੀ ਝੋਨਾ ਜੱਟ ਦਾ, ਰੁਲਦਾ ਵਿੱਚ ਬਾਜ਼ਾਰ।
ਦਾਗ਼ੀ ਨੇਤਾ ਕੋਲ ਹੈ, ਝੰਡੀ ਵਾਲੀ ਕਾਰ।

ਕੁਲ ਕਲੰਕਿਤ ਨਾ ਕਰੇ, ਮਨ ਦੇ ਆਖੇ ਲੱਗ।
ਰੱਖੇ ਧੀ ਸੰਭਾਲ ਕੇ, ਪਿਓ ਦੀ ਚਿੱਟੀ ਪੱਗ।

ਸੁੱਚੇ ਗੀਤ-ਸੰਗੀਤ ਦਾ, ਜੁਗ ਗਿਆ ਹੈ ਬੀਤ।
'ਯਮਲੇ' ਵਰਗੇ ਗਾ ਗਏ, ਸੱਚੇ-ਸੁੱਚੇ ਗੀਤ।

ਜ਼ਹਿਰ ਹੈ ਜੇ ਦਰਦ ਦਾ, ਗੀਤਾਂ ਦੇ ਵਿੱਚ ਢਾਲ।
ਜੇ ਹਨੇਰਾ ਸੰਘਣਾ, ਮਨ ਦਾ ਦੀਵਾ ਬਾਲ।

ਲੋਕਾਂ ਦੇ ਦੁੱਖ-ਦਰਦ ਦੀ, ਅਜੇ ਨਾ ਮੁੱਕੀ ਬਾਤ।
ਅਜੇ ਹਨੇਰਾ ਸੰਘਣਾ, ਅਜੇ ਹਨੇਰੀ ਰਾਤ।

ਮਨ 'ਚ ਅਜੇ ਵੀ ਸਾਬਤਾ, ਪਿੰਡ ਦਾ ਢੱਠਾ ਖੂਹ।
ਅਜੇ ਵੀ ਮਨ ਦੇ ਪਾਸ ਹੈ, ਆਪਣੇ ਪਿੰਡ ਦੀ ਜੂਹ।

—0—

# ਵਹਿੰਦਾ ਦਰਿਆ ਗਿਆਨੀ ਦਿੱਤ ਸਿੰਘ

*ਪ੍ਰਿੰ: ਸਤਿਨਾਮ ਸਿੰਘ ਕੋਮਲ*
*9872609921*

ਨੰਦਪੁਰ ਕਲੌੜ ਦੇ ਭਾਗ ਜਾਗੇ,
ਜੀਹਦੀ ਕੁੱਖ 'ਚੋਂ ਨਾਮੀ ਵਿਦਵਾਨ ਜੰਮਿਆਂ।
ਪਹਿਲਾਂ ਨਾਮ ਧਰਾਇਆ ਸੀ ਰਾਮ ਦਿੱਤਾ,
ਦੂਜਾ ਦਿੱਤ ਸਿੰਘ ਸਿੱਖ ਮਹਾਨ ਜੰਮਿਆਂ।
ਤੀਖਣ ਬੁੱਧ, ਸਿਰੜੀ, ਘਰ ਦੀਵਾਨ ਸਿੰਘ ਦੇ,
ਧੁਰੋਂ ਵਰੋਸਾਇਆ ਗਿਆਨਵਾਨ ਜੰਮਿਆਂ।
ਉਸ ਦੇ ਸੱਚ ਨੂੰ ਨਾ, ਕੋਈ ਝੁਠਲਾਅ ਸਕਿਆ,
ਲੈ ਕੇ ਏਹੋ ਜਿਹਾ ਧਰਮ ਈਮਾਨ ਜੰਮਿਆਂ।

ਡੇਰਾ ਗੁਲਾਬਦਾਸੀ ਭਾਈ ਗੁਰਬਖਸ਼ ਸਿੰਘ ਦਾ,
ਵਿੱਚ ਤਿਓੜ ਦੇ ਜਾ ਸ਼ਗਿਰਦ ਬਣਿਆ।
ਬਾਣੀ ਪੜ੍ਹੀ ਵਿਚਾਰੀ ਹੈ ਓਸ ਨਿੱਠ ਕੇ,
ਬਾਲਕ ਡੇਰੇ ਵਿੱਚ ਰਿਹਾ ਸੁਹਿਰਦ ਬਣਿਆਂ।

ਉਮਰੇ ਖੇਡਣ ਦੀ ਇਹ ਗੰਭੀਰ ਬਾਲਕ,
ਭੁੱਖ ਗਿਆਨ ਦੀ ਹਿਰਦੇ ਪਾਲ ਰੱਖੀ।
ਗੁਣੀ ਲੋਕਾਂ ਤੋਂ ਲਿਆ ਗਿਆਨ ਰੱਜ ਕੇ,
ਹਰ ਸਿੱਖਿਆ ਲਾ ਸੀਨੇ ਨਾਲ ਰੱਖੀ।
ਜਿੱਥੋਂ ਜੋ ਮਿਲਦਾ ਝੋਲੀ ਪਾ ਲੈਂਦਾ,
ਬੜੇ ਜ਼ੇਰੇ ਨਾਲ ਝੋਲ ਸੰਭਾਲ ਨਾਲ ਰੱਖੀ।
ਨਾਮੀ ਪੰਡਤਾਂ, ਵੇਦਾਂਤੀ, ਸਵਾਮੀਆਂ ਤੋਂ,
ਲਈ ਸਿੱਖਿਆ ਪਰ ਮੱਧਮ ਚਾਲ ਚੱਲੀ।

ਉੱਨੀ ਸਾਲ ਦੀ ਉਮਰ ਵਿੱਚ ਦਿੱਤ ਸਿੰਘ ਦਾ,
ਨਾਮੀ ਵਿਦਵਾਨਾਂ ਵਿੱਚ ਸ਼ੁਮਾਰ ਹੁੰਦਾ।
ਦਯਾ ਨੰਦ ਸਵਾਮੀ ਵੀ ਕੰਨ ਭੰਨਦਾ,
ਓਹਦਾ ਹਰ ਇਕ ਉੱਚਾ ਵਿਚਾਰ ਹੁੰਦਾ।

ਸਿੱਖ ਰਾਮ ਸੀ ਖੋਹ ਲਿਆ ਗੋਰਿਆਂ ਨੇ,
ਫੇਰ ਧਰਮ ਤੇ ਅੱਖ ਟਿਕਾਉਣ ਲੱਗੇ।
ਸਕੂਲ, ਕਾਲਜ 'ਚ ਪੜ੍ਹਦਿਆਂ ਬੱਚਿਆਂ ਨੂੰ,
ਗੱਲਾਂ ਬਾਤਾਂ ਨਾਲ ਵਰਗਲਾਉਣ ਲੱਗੇ।
ਗਰੀਬਾਂ ਗੁਰਬਿਆਂ ਨੂੰ ਪੈਸੇ ਦਾ ਪਾ ਚੋਗਾ,
ਆਪਣੇ ਧਰਮ ਤੋਂ ਸਨ ਮੁਕਰਾਉਣ ਲੱਗੇ।
ਸਾਡੇ ਰਾਜ ਵਿੱਚ, ਛੁਪਦਾ ਨਹੀਂ ਕਦੇ ਸੂਰਜ,
ਕਹਿ ਕਹਿ ਈਸਾਈ ਬਣਾਉਣ ਲੱਗੇ।

ਭਾਈ ਸਾਹਿਬ ਦੇ ਪਈ ਜਦ ਗੱਲ ਕੰਨੀਂ।
ਸਿੱਖ ਸਰਦਾਰਾਂ ਨੂੰ ਓਸ ਵੰਗਾਰਿਆ ਹੈ।
ਜਿੱਤੇ ਗਦਾਰ ਸੀ, ਫੌਜਾਂ ਹਾਰੀਆਂ ਸੀ,
ਪੰਥ ਖਾਲਸਾ ਕਦੇ ਨਾ ਹਾਰਿਆ ਹੈ।

ਲਹਿਰ ਸਿੰਘ ਸਭਾ ਦਾ ਜਨਮ ਹੋਇਆ ਹੈ,
ਹੋ ਸਿੱਖ ਦਾਨੇ ਰਾਜੇ ਸਰਦਾਰ 'ਕੱਠੇ।
ਅਣਖਾਂ ਜਾਗੀਆਂ ਯਾਦ ਇਤਿਹਾਸ ਕੀਤਾ,
ਹੋਏ ਗੁਣੀ ਗਿਆਨੀ ਖੁਦਦਾਰ 'ਕੱਠੇ।
ਏਸ ਲਹਿਰ ਨੂੰ ਲਿਆ ਅਪਣਾਅ ਸਭ ਨੇ,
ਹੋਏ ਕੌਮ ਦੇ ਸਭ ਗ਼ਮਖ਼ਾਰ 'ਕੱਠੇ।
ਸਾਬਤ ਕਦਮ ਤੁਰ ਪਏ, ਹਟੇ ਨਾ ਪਿਛਾਂਹ ਮਾਸਾ,
ਵੇਖ ਕੰਬ ਗਈ ਹੋਏ ਸਰਕਾਰ 'ਕੱਠੇ।

ਕਾਲਜ ਖਾਲਸੇ ਦੇ, ਸਕੂਲ ਖਾਲਸੇ ਦੇ,

*ਅਗਲੇ ਪੰਨੇ 'ਤੇ*

ਦਿੱਤੀ ਤੋਰ ਇਕ ਵਾਰ ਹੈ ਲੜੀ ਸਿੱਖਾਂ।
ਗੁਰੂ ਅੰਗ ਸੰਗ, ਓਸ ਦੇ ਆਸਰੇ ਹੀ,
ਫਿਰ ਮਾਇਆ ਦੀ ਲਾ 'ਤੀ ਝੜੀ ਸਿੱਖਾਂ।
ਖਾਲਸਾ ਕਾਲਜ ਦਾ ਓਦੋਂ ਜਨਮ ਹੋਇਆ,
ਸਾਰਿਆਂ ਬਣਿਆ ਸਭ ਨੇ ਯੋਗਦਾਨ ਪਾਇਆ।
ਚਾਨਣ ਵਿਦਿਆ ਦਾ ਦੇਣਾ ਹੈ ਬੱਚਿਆਂ ਨੂੰ,
ਹਰ ਸ਼ਖਸ਼ ਦੀ ਮਿਹਰਬਾਨ ਪਾਇਆ।
ਸਿਰਜਣ ਲਈ ਤੀਰਥ ਇਕ ਵਿਦਿਆ ਦਾ,
ਇਕ ਮੱਤ ਹੀ ਹਰ ਵਿਦਵਾਨ ਪਾਇਆ।
ਹੁੰਦਾ ਫ਼ਖ਼ਰ ਨਾਲ ਉਸ ਦਾ ਸਿਰ ਉੱਚਾ,
ਜਿਸ ਜਿਸ ਵੀ ਏਥੋਂ ਗਿਆਨ ਪਾਇਆ।

ਅਖਬਾਰ ਖਾਲਸਾ ਦੀ ਸਭ ਨੇ ਲੋੜ ਸਮਝੀ,
ਤਾਂ ਹੀ ਕੱਢਿਆਂ ਇਕ ਅਖਬਾਰ ਸਿੱਖਾਂ।
ਕਲਮ ਦਿੱਤ ਸਿੰਘ ਦੀ ਚੱਲੀ ਕ੍ਰਿਪਾਨ ਬਣਕੇ,
ਕੌਮ ਦੋਖੀਆਂ ਦਾ ਕੀਤਾ ਸੰਘਾਰ ਸਿੱਖਾਂ।
ਸੇਵਾ ਕੌਮ ਦੀ ਹੋਰ ਨਸੀਬ ਨਹੀਂ ਸੀ,
ਤਾਂ ਹੀ ਤੁਰ ਗਿਆ ਹੀਰਾ ਪੰਜਾਬ ਦਾ ਓਹ।
ਸਿਰਫ 51 ਸਾਲ ਦੀ ਸੀ ਉਮਰ ਭੋਗੀ,
ਅੱਜ ਵੀ ਮਹਿਕਦਾ ਫੁੱਲ ਗੁਲਾਬ ਦਾ ਓਹ।
ਹਰ ਸਵਾਲ ਦਾ ਉਹ ਜਵਾਬ ਹੈ ਸੀ,
ਤੇ ਸ਼ਖਸ ਵੀ ਹੋਰ ਹਿਸਾਬ ਦਾ ਓਹ।
ਵਹਿੰਦਾ ਦਰਿਆ ਜੋ ਨੱਕੋ ਨੱਕ ਭਰਿਆ,
ਤੇ ਪਾਣੀ ਨਾ ਕਿਸੇ ਢਾਬ ਦਾ ਓਹ।

ਤੇਰੇ ਸਿਦਕ, ਸਿਰੜ ਤੇ ਵਿਦਵਤਾ ਨੂੰ,
ਹਰ ਵਿਦਵਾਨ ਦਾ ਝੁਕਦਾ ਸਿਰ ਰਹਿਣਾ।
ਕੌਮੀ-ਦਰਦ ਵਿੱਚ ਭਿੱਜ ਕੇ ਜੋ ਲਿਖਿਆ,
ਕੋਮਲ ਸਦਾ ਸਾਡੀ, ਬਣਕੇ ਪਿਰ ਰਹਿਣਾ।

—0—

# ਅਨਮੋਲ ਬਚਨ

*ਜਸਪਾਲ ਸਿੰਘ ਕੰਵਲ*
*8968968397*

ਸੱਚੀ ਸੁੱਚੀ ਕਿਰਤ ਤੇ ਨੀਵਿਆਂ ਨੂੰ ਫਲ ਲੱਗਦੇ ਨੇ
ਗੁਰੂਆਂ ਪੀਰਾਂ ਨੇ ਹੈ ਕੌੜਾ ਸੱਚ ਸਮਝਾਇਆ।

ਕਰੀਏ ਛਿੱਦਤ ਦੇ ਨਾਲ ਸੇਵਾ ਸੱਚੀ ਸੰਗਤ ਦੀ,
ਹੈ ਨਿਹਕਾਮੀ ਅਤੋਲ ਅਡੋਲ ਖਜ਼ਾਨਾ ਪਾਇਆ।

ਸਤਿ ਬਚਨ ਕਰਕੇ ਮੰਨੀਏ ਆਖਾ ਵੱਡਿਆਂ ਦਾ,
ਵਿੱਚ ਸਮਾਜ ਦੇ ਬਜ਼ੁਰਗ ਅਣਮੁੱਲਾ ਸਰਮਾਇਆ।

ਕਦੇ ਅੱਖ ਪਰੋਖੇ ਕਰੀਏ ਨਾ ਜੱਚੇ-ਬੱਚੇ ਨੂੰ,
ਧੁਰ ਦਰਗਾਹੋਂ ਸੱਚੇ ਸਤਿਗੁਰ ਮੇਲ ਮਿਲਾਇਆ।

ਵਿੱਚ ਬੁਢਾਪੇ ਰੋਲੀਏ ਮਿੱਟੀ ਨਾ ਕਦੇ ਮਾਪਿਆਂ ਦੀ।
ਜਿਨ੍ਹਾਂ ਕਦਮ ਕਦਮ ਤੇ ਜੀਵਨ ਚਲਣ ਸਿਖਾਇਆ।

ਹੱਥ ਕਰਾਰੇ ਭਾਜੀ ਮੋੜੀਏ ਦੁਸ਼ਮਣ ਟੇਢੇ ਦੀ,
ਜੀਹਨੇ ਮਜ਼ਲੂਮਾਂ ਤੇ ਜ਼ੁਲਮ ਵਡੇਰਾ ਢਾਹਿਆ।

ਭਾਣਾ ਮਿੱਠਾ ਕਰਕੇ ਮੰਨੀਏ ਸੱਚੇ ਸਤਿਗੁਰ ਦਾ,
ਜਿਸ ਨੇ ਆਵਣ-ਜਾਣ ਦਾ ਸਾਰਾ ਖੇਲ ਰਚਾਇਆ।

ਸਿੱਖੀ ਨਾਮ ਗੁਰਮੁੱਖਾ ਖੰਨਿਓਂ ਤਿੱਖੇ ਮਾਰਗ ਦਾ,
ਗੁਰੂਆਂ ਜੋੜ ਸ਼ਬਦ ਨਾਲ ਸੌਖਾ ਰਾਹ ਦਿਖਲਾਇਆ।

ਸਿਆਣੇ ਕਹਿੰਦੇ ਉਹ ਨਾ ਰਹਿੰਦਾ ਘਰ ਨਾ ਘਾਟ ਦਾ,
ਦੀਦਾ ਜਿਸਦਾ ਪੰਜਾਂ ਚੋਰਾਂ ਨੇ ਭਟਕਾਇਆ।

ਕੀਤੇ ਕੌਲ ਨਿਭਾਈਏ, ਰਣ ਵਿੱਚ ਪਿੱਠ ਦਿਖਾਈਏ ਨਾ,
ਸਿੰਘਾਂ-ਸੂਰਿਆਂ ਨੇ ਜਿਉਂ ਧਰਮੋਂ ਸਿਦਕ ਨਿਭਾਇਆ।

ਕੰਵਲ ਸਭ ਨੇ ਆਖਿਰ ਜੱਗ ਉਤੋਂ ਤੁਰ ਜਾਣਾ ਏ,
ਰਤਨ ਅਮੋਲਕ ਖੱਟਿਆ ਜਿਸ ਨੇ ਨਾਮ ਧਿਆਇਆ।

—0—

# ਗਿਆਨੀ ਦਿੱਤ ਸਿੰਘ ਅੱਜ ਹੋਰ.......

ਸਿੱਖੀ ਦੀ ਹਾਲਤ ਵੇਖ ਕੇ, ਸਿੰਘ ਸਭੀਆਂ ਦੀ ਪੈ ਗਈ ਲੋੜ।
**ਪਰ ਕਿਥੋਂ ਲਿਆਈਏ ਲੱਭ ਕੇ ਗਿਆਨੀ ਦਿੱਤ ਸਿੰਘ ਅੱਜ ਹੋਰ?**

ਸਿੱਖੀ ਨੂੰ ਕਾਬੂਕਰ ਲਿਆ ਏ, ਅੱਜ ਧਰਮ ਦੇ ਠੇਕੇਦਾਰਾਂ ਨੇ।
ਰਹਿੰਦੀ-ਖੂੰਹਦੀ ਕਸਰ ਕੱਢ ਦਿੱਤੀ, ਪੰਥ ਦੀਆਂ ਸਰਕਾਰਾਂ ਨੇ।
ਉਨ੍ਹਾਂ ਕੀ ਲੈਣਾ ਕਿਸੇ ਸਿੱਖੀ ਤੋਂ, ਸਭ ਬਣ ਗਏ ਨੇ ਗੋਲਕ ਚੋਰ।
**ਪਰ ਕਿਥੋਂ ਲਿਆਈਏ ਲੱਭ ਕੇ.............................।**

ਪਾ ਕੇ ਕੰਨੀ ਮੁੰਦਰਾਂ, ਘੋਨੇ-ਮੋਨੇ ਸਰਦਾਰਾਂ ਦੇ ਪੁੱਤ ਕਹਾਉਂਦੇ ਨੇ।
ਨਸ਼ਿਆਂ ਦੇ ਛੇਵੇਂ ਦਰਿਆ ਵਿੱਚ ਬਹੁਤੇ ਗਭਰੂਗੋਤੇ ਲਾਉਂਦੇ ਨੇ।
ਇਸ ਵੱਲ ਧਿਆਨ ਨਹੀਂ ਹੈ, ਗੁਰਦੁਆਰਿਆਂ ਤੇ ਲਾਉੱਦੇ ਜੋਰ।
**ਪਰ ਕਿਥੋਂ ਲਿਆਈਏ ਲੱਭ ਕੇ.............................।**

ਸ਼੍ਰੋਮਣੀ ਕਮੇਟੀ, ਡੇਰੇਦਾਰ ਤੇ ਬਾਬੇ ਦੱਸੋ, ਸਿੱਖੀ ਲਈ ਕੀ ਕਰਦੇ ਨੇ?
ਪ੍ਰਚਾਰ ਤਾਂ ਇਕ ਵਿਖਾਵਾ ਹੈ ਇਹ ਤਾਂ ਆਪਣੇ ਹੀ ਢਿੱਡ ਭਰਦੇ ਨੇ।
ਕੁਰਬਾਨੀ ਕਰਨ ਵਾਲਿਆਂ ਨੂੰ ਭੁਲਾ ਕੇ ਤੇ, ਆਪ ਬਣਗੇ ਬਾਬਾ ਬੋਹੜ।
**ਪਰ ਕਿਥੋਂ ਲਿਆਈਏ ਲੱਭ ਕੇ.............................।**

ਗੁਰਮੁਖ ਸਿੰਘ, ਦਿੱਤ ਸਿੰਘ ਹੁਰਾਂ ਸਿੰਘ ਸਭਾ ਲਹਿਰ ਚਲਾਈ ਸੀ।
ਡੁੱਬਦੀ ਜਾਂਦੀ ਸਿੱਖੀ ਦੀ ਬੇੜੀ ਸਾਥੀਆਂ ਨਾਲ ਰਲਕੇ ਬਚਾਈ ਸੀ।
'ਨਸੀਬ' ਵਰਗੇ ਚੌਧਰੀਆਂ ਨੇ, ਠੱਗੀ-ਠੋਰੀ ਦੇ ਰਿਕਾਰਡ ਨੇ ਦਿਤੇ ਤੋੜ।
**ਪਰ ਕਿਥੋਂ ਲਿਆਈਏ ਲੱਭ ਕੇ.............................।**

*ਪ੍ਰਿੰ: ਨਸੀਬ ਸਿੰਘ 'ਸੇਵਕ'*

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਇਸ ਮਹੀਨੇ ਦੇ ਲੇਖਕ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਅਮਰੀਕ ਸਿੰਘ ਸ਼ੇਰਖਾਂ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਰਣਬੀਰ ਸਿੰਘ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਸ. ਸਰਦਾਰ ਪੰਛੀ


ਸ. ਹਰਨੇਕ ਸਿੰਘ ਕੋਮਲ


ਸ. ਬਖਸ਼ੀਸ਼ ਸਿੰਘ ਅਟਵਾਲ


ਸ. ਕਰਨੈਲ ਸਿੰਘ ਸਿਰਸਾ


ਸ. ਸਤਨਾਮ ਸਿੰਘ ਕੋਮਲ








ਸ. ਜਸਪਾਲ ਸਿੰਘ


ਪ੍ਰਿੰ: ਨਸੀਬ ਸਿੰਘ ਸੇਵਕ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036